ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਬੁਲਾਰਾ

# ਵਿਗਿਆਨਕ ਵਿਚਾਰ


ਸਾਲ—1
ਅੰਕ—5 (ਮਾਰਚ-ਅਪ੍ਰੈਲ, 1988)
ਕੀਮਤ—3 ਰੁਪਏ
ਮੁੱਖ ਸੰਪਾਦਕ—ਰਾਜਪਾਲ ਸਿੰਘ


ਵਿਸ਼ੇਸ਼ ਲੇਖ

- ਟੈਸਟ ਟਿਊਬ ਬੇਬੀ ਬਾਰੇ
- ਮਾਨਸਿਕ ਰੋਗ ਅਤੇ ਰੇਸ਼ਨੇਲਿਸਟ ਸੁਸਾਇਟੀ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ: 48
ਕੋਟ ਕਪੂਰਾ-151204

## ਚੰਦੇ ਭੇਜਣ ਲਈ ਪਤਾ

ਜੀਵਨ ਲਾਲ ਸ਼ਹਿਣਾ
ਸੁਖਾ ਨੰਦ ਬਸਤੀ
ਤਪਾ-148108

## ਸਲਾਨਾ ਚੰਦਾ

15 ਰੁਪੈ

ਪ੍ਰਕਾਸ਼ਨ — ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਬਰਜਿੰਦਰਾ ਪ੍ਰਿੰਟਰਜ਼, ਫਗਵਾੜਾ ਗੇਟ, ਜਲੰਧਰ ਤੋਂ ਛਪਵਾ ਕੇ ਰੈਸ਼ਨਲਿਸਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੌਦ ਜ਼ਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ।

## ਕੀ ? ਕਿੱਥੇ ?



## ਸਹਾਇਤਾ

ਨਰਿੰਦਰ ਪਿੰਡੀ ਬਰਨਾਲਾ ਵਲੋਂ ਆਪਣੇ ਬੱਚੇ ਦੇ ਜਨਮ ਦੀ ਖੁਸ਼ੀ ਵਿਚ 100 ਰੁਪੈ ਵਿਗਿਆਨਕ ਵਿਚਾਰ ਦੀ ਸਹਾਇਤਾ ਲਈ ਭੇਜੇ ਹਏ।

# ਸੰਪਾਦਕੀ

ਜਦੋਂ ਤੋਂ ਆਦਮੀ ਨੇ ਸੋਚਣਾ ਵਿਚਾਰਨਾ ਸ਼ੁਰੂ ਕੀਤਾ, ਅਧਿਆਤਮਵਾਦ ਅਤੇ ਪਦਾਰਥਵਾਦ ਦੀ ਟੱਕਰ ਚਲਦੀ ਆਈ ਹੈ। ਕੁਦਰਤ ਦੇ ਹਰ ਵਰਤਾਰੇ ਬਾਰੇ, ਜ਼ਿੰਦਗੀ ਦੇ ਹਰ ਪੱਖ ਬਾਰੇ ਇਹ ਦੋਹਵੇਂ ਫਲਸਫੇ ਇਕ-ਦੂਜੇ ਤੋਂ ਉਲਟ ਖੜਦੇ ਹਨ।

ਮਨੁੱਖੀ ਸਭਿਅਤਾ ਦੇ ਵਿਕਾਸ ਦੇ ਮੁੱਢਲੇ ਸਮੇਂ ਵਿੱਚ ਜਦੋਂ ਮਨੁੱਖੀ ਗਿਆਨ ਅਤੇ ਵਿਗਿਆਨ ਨੇ ਬਹੁਤੇ ਕੁਦਰਤੀ ਭੇਤਾਂ ਨੂੰ ਅਜੇ ਸਮਝਿਆ ਨਹੀਂ ਸੀ ਤਾਂ ਸਭ ਪਾਸੇ ਅਧਿਆਤਮਵਾਦੀ ਫਲਸਫੇ ਦਾ ਹੀ ਬੋਲਬਾਲਾ ਸੀ। ਪ੍ਰੰਤੂ ਫਿਰ ਵੀ ਮਨੁੱਖਤਾ ਦੇ ਇਕ-ਚੇਤੰਨ ਹਿੱਸੇ ਨੇ ਉਸ ਸਮੇਂ ਵੀ ਪਦਾਰਥਵਾਦੀ ਵਿਚਾਰਧਾਰਾ ਨੂੰ ਅਪਣਾਇਆ ਅਤੇ ਇਸ ਤੇ ਡਟ ਕੇ ਪਹਿਰਾ ਦਿੱਤਾ ਅਤੇ ਇਸ ਤਰ੍ਹਾਂ ਸੰਸਾਰ ਨੂੰ ਠੀਕ ਢੰਗ ਨਾਲ ਜਾਣਨ ਦੇ ਵਾਸਤੇ ਪਦਾਰਥਵਾਦੀ ਸੋਚ ਦੀ ਰੋਸ਼ਨੀ ਜਗਾਈ। ਪ੍ਰਾਚੀਨ ਯੂਨਾਨ ਵਿਚ ਡੈਮੋਕਰੀਟਿਸ਼ ਅਤੇ ਐਪੀਕਿਊਰਸ ਅਤੇ ਭਾਰਤ ਵਿਚ ਚਾਰਵਾਕ ਵਰਗੇ ਪਦਾਰਥਵਾਦੀਆਂ ਨੇ ਜੋ ਵਿਚਾਰ ਪ੍ਰਗਟ ਕੀਤੇ, ਉਹਨਾਂ ਦੀ ਉਸ ਸਮੇਂ ਦੇ ਗਿਆਨ ਦੀ ਸੀਮਾ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਅਥੀਂ ਦਾਦ ਦਿੱਤੇ ਬਿਨਾਂ ਨਹੀਂ ਰਹਿ ਸਕਦੇ।

ਇਹ ਲੜਾਈ ਮੱਧ ਕਾਲ ਵਿਚ ਵੀ ਚਲਦੀ ਰਹੀ। ਉਸ ਸਮੇਂ ਵੀ ਪਿਛਾਖੜੀ ਵਿਚਾਰਧਾਰਾਵਾਂ ਦਾ ਹੱਥ ਉਪਰ ਸੀ। ਮੱਧ ਕਾਲ ਵਿਚ ਅਧਿਆਤਮਵਾਦ ਦਾ ਵਿਰੋਧ ਕਰਨ ਦਾ ਮਤਲਬ ਸੀ ਆਪਣੀ ਮੌਤ ਨੂੰ ਸੱਦਾ ਦੇਣਾ। ਫਿਰ ਵੀ ਬਰੂਨੋ ਵਰਗੇ ਸੈਂਕੜੇ ਵਿਅਕਤੀ ਚਾਹੇ ਜਿੰਦਾ ਸਾੜੇ ਗਏ ਪਰ ਉਹਨਾਂ ਨੇ ਵਿਗਿਆਨਕ ਅਤੇ ਪਦਾਰਥਵਾਦੀ ਵਿਚਾਰਾਂ ਤੇ ਅਡੋਲ ਰਹਿ ਕੇ ਪਹਿਰਾ ਦਿੱਤਾ।

ਆਖਿਰ ਮਨੁੱਖੀ ਸੂਝ ਦੇ ਵਿਕਾਸ ਦੇ ਨਾਲ ਨਾਲ ਅਧਿਆਤਮਵਾਦ ਪਿੱਛੇ ਹਟਦਾ ਗਿਆ ਹੈ ਅਤੇ ਵਿਗਿਆਨਕ ਵਿਚਾਰ-ਧਾਰਾ ਦੀ ਚੜ੍ਹਤ ਹੋਈ ਹੈ। ਚਾਹੇ ਉਹਨਾਂ ਕੋਲ ਕਿੰਨੀ ਵੀ ਸ਼ਕਤੀ ਬਾਕੀ ਹੋਵੇ ਅੱਜ ਹਰ ਕਿਸਮ ਦੇ ਅਧਿਆਤਮਵਾਦੀ ਅਤੇ ਪਿਛਾਖੜੀ ਵਿਚਾਰਾਂ ਵਾਲੇ ਵਿਚਾਰਧਾਰਕ ਤੌਰ ਤੇ ਬਚਾਅ ਦੇ ਪੈਂਤੜੇ ਤੇ ਹਨ। ਚਾਹੇ ਕਿਸੇ ਧਰਮ ਦੀਆਂ ਗੱਲਾਂ ਨੂੰ ਲੋਕਾਂ ਵਿਚ ਜਚਾਉਣਾ ਹੋਵੇ ਤੇ ਚਾਹੇ ਕਿਸੇ ਅੰਧਵਿਸ਼ਵਾਸੀ ਰਸਮ ਨੂੰ ਜਾਇਜ਼ ਸਿੱਧ ਕਰਨਾ ਹੋਵੇ, ਉਹ ਇਸ ਨੂੰ ਵਿਗਿਆਨਕ ਤੌਰ ਤੇ ਠੀਕ ਸਾਬਤ ਕਰਨ ਦੀ ਕੋਸ਼ਿਸ ਕਰਨਗੇ। ਯਾਨੀ ਇਹ ਉਹਨਾਂ ਦੀ ਮਜਬੂਰੀ ਬਣ ਗਈ ਹੈ। ਕਿਉਂ ? ਕਿਉਂਕਿ ਅੱਜ ਵਿਗਿਆਨ ਹੀ ਸੱਚ ਦੀ ਕਸਵੱਟੀ ਬਣ ਗਿਆ ਹੈ। ਅੱਜ ਵਿਗਿਆਨਕ ਨਿਯਮਾਂ ਅਤੇ ਖੋਜਾਂ ਦੇ ਠੀਕ ਹੋਣ ਨੂੰ ਲੋਕਾਂ ਵਿਚ ਕਿੰਤੂ ਰਹਿਤ ਮਾਨਤਾ ਮਿਲਦੀ ਹੈ। ਪਰ ਕੁਦਰਤੀ ਵਿਗਿਆਨਾਂ (Natural Sciences) ਦੇ ਖੇਤਰ ਨੂੰ ਛੱਡ ਕੇ ਇਹ ਮਾਨਤਾ ਕੇਵਲ ਰਸਮੀ ਹੀ ਹੈ। ਵਿਗਿਆਨਕ ਖੋਜਾਂ ਦੀ ਚਾਹੇ ਰੋਜ਼ਾਨਾ ਜ਼ਿੰਦਗੀ ਦੇ ਹਰ ਖੇਤਰ ਵਿਚ ਵਰਤੋਂ ਕੀਤੀ ਜਾਂਦੀ ਹੈ ਪ੍ਰੰਤੂ ਸਾਡੇ ਲੋਕਾਂ ਦਾ ਨਜ਼ਰੀਆ ਅਜੇ ਵਿਗਿਆਨਕ ਨਹੀਂ ਬਣਿਆ। ਉਹ ਜ਼ਿੰਦਗੀ ਦੇ ਮਸਲਿਆਂ ਨੂੰ ਵਿਗਿਆਨਕ ਪਹੁੰਚ ਅਪਣਾ ਕੇ ਹੱਲ ਨਹੀਂ ਕਰਦੇ ਇਸੇ ਕਰਕੇ ਵਿਗਿਆਨ ਦੀ ਐਨੀ ਤਰੱਕੀ ਦੇ ਬਾਵਜੂਦ ਵੀ ਜ਼ਿੰਦਗੀ ਬਹੁਤੀਆਂ ਨਿਆਮਤਾਂ ਤੋਂ ਵਾਂਝੀ ਰਹਿੰਦੀ ਹੈ। ਸੋ ਵਿਗਿਆਨ ਦੀ ਤਰੱਕੀ ਦੇ ਨਾਲ-ਨਾਲ ਵਿਗਿਆਨਕ ਸੂਝ ਦਾ ਪਸਾਰਾ ਹੋਣਾ ਵੀ ਜ਼ਰੂਰੀ ਹੈ। ਫੇਰ ਹੀ ਵਿਗਿਆਨ ਅਤੇ ਤਕਨੀਕੀ ਤਰੱਕੀ ਦਾ ਭਰਪੂਰ ਲਾਹਾ ਲਿਆ ਜਾ ਸਕਦਾ ਹੈ।

ਸਪਸ਼ਟ ਤੌਰ ਤੇ ਜੋ ਲੋਕ ਸਮਾਜ ਨੂੰ ਚੰਗੇਰਾ ਬਨਾਉਣਾ ਸੋਚਦੇ ਹਨ ਉਹਨਾਂ ਵਲੋਂ ਲੋਕਾਂ ਵਿਚ ਵਿਗਿਆਨਕ ਸੂਝ ਦਾ ਪਸਾਰਾ ਕਰਨ ਲਈ ਭਰਪੂਰ ਕੋਸ਼ਿਸ਼ਾਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਅਤੇ ਉਹ ਕਰ ਵੀ ਰਹੇ ਹਨ। ਪਰ ਦੋ ਵਿਚਾਰਧਰਾਵਾਂ ਵਿਚਕਾਰ ਇਹ ਸੰਘਰਸ਼ ਹਜ਼ਾਰਾਂ ਸਾਲਾਂ ਤੋਂ ਚਲਦਾ ਆ ਰਿਹਾ ਹੈ ਇਹ ਦੋ-ਚਹੁੰ ਸਾਲਾਂ ਵਿਚ ਖਤਮ ਹੋਣ ਵਾਲਾ ਨਹੀਂ। ਅੱਜੇ ਬਹੁਤ ਸਾਰੀਆਂ ਹਾਲਤਾਂ ਅਤੇ ਤਾਕਤਾਂ ਅਧਿਆਤਮਵਾਦੀ ਵਿਚਾਰਧਾਰਾ ਨੂੰ ਜਿੰਦਾ ਰੱਖਣ ਵਿਚ ਬਾਹਰਮੁਖੀ ਤੌਰ ਤੇ ਸਹਾਈ ਹੋ ਰਹੀਆਂ ਹਨ। ਸੋ ਸਾਨੂੰ ਉਤਾਵਲੇਪਨ ਦਾ ਸ਼ਿਕਾਰ ਹੋਏ ਬਿਨਾਂ ਆਪਣਾ ਸਮੁੱਚਾ ਜੀਵਨ ਢੰਗ ਵਿਗਿਆਨਕ ਵਿਕਾਰਧਾਰਾ ਦੇ ਅਨੁਸਾਰ ਢਾਲਣਾ ਚਾਹੀਦਾ ਹੈ ਅਤੇ ਇਸਦੇ ਫੈਲਾਅ ਲਈ ਆਪਣੀ ਵੱਧ ਤੋਂ ਵੱਧ ਸਮੱਰਥਾ ਨਾਲ ਕੰਮ ਕਰਨਾ ਚਾਹੀਦਾ ਹੈ। ਵਿਗਿਆਨਕ ਵਿਚਾਰਧਾਰਾ ਦੀ ਤੇਜ਼ ਰੋਸ਼ਨੀ ਅੱਗੇ ਆਖਿਰ ਹਰ ਕਿਸਮ ਦੇ ਵਿਚਾਰਧਾਰਕ ਹਨੇਰੇ ਨੇ ਹੂੰਝੇ ਹੀ ਜਾਣਾ ਹੈ। ✠

# ਟੈਸਟ-ਟਿਊਬ ਬੇਬੀ

**ਅਮੀਰਜੀਤ**
**ਰਾਜਪਾਲ ਸਿੰਘ**

ਟੈਸਟ-ਟਿਊਬ ਬੱਚਿਆਂ ਬਾਰੇ, ਆਮ ਲੋਕਾਂ ਅਤੇ ਇਥੋਂ ਤੱਕ ਕਿ ਕਾਫੀ ਪੜ੍ਹੇ-ਲਿਖੇ ਵਿਅਕਤੀਆਂ ਵਿਚ ਵੀ ਕਈ ਤਰ੍ਹਾਂ ਦੇ ਗਲਤ ਭਰਮ ਪਾਏ ਜਾਂਦੇ ਹਨ। ਪਿਛਲੇ ਕੁਝ ਸਾਲਾਂ ਵਿਚ ਅਕਸਰ ਇਹੋ ਜਿਹੀਆਂ ਗੱਲਾਂ ਪੜ੍ਹਨ-ਸੁਣਨ ਨੂੰ ਮਿਲਦੀਆਂ ਰਹੀਆਂ ਹਨ ਜਿਨ੍ਹਾਂ ਦਾ ਤੱਤ ਇਹ ਹੁੰਦਾ ਸੀ ਕਿ ਹੁਣ ਜਦ ਵਿਗਿਆਨ ਦੀ ਸਹਾਇਤਾ ਨਾਲ ਬੱਚਿਆਂ ਨੂੰ ਪ੍ਰਯੋਗਸ਼ਾਲਾ ਵਿਚ ਹੀ ਪੈਦਾ ਕੀਤਾ ਜਾ ਸਕੇਗਾ ਤਾਂ ਆਪਸੀ ਮਨੁੱਖੀ ਮੋਹ-ਪਿਆਰ ਦੇ ਰਿਸ਼ਤੇ ਖਤਮ ਹੋ ਜਾਣਗੇ, ਮਾਂ-ਬਾਪ ਅਤੇ ਅਜਿਹੇ ਬੱਚਿਆਂ ਵਿਚਕਾਰ ਕੋਈ ਮੋਹ ਦੀ ਭਾਵਨਾ ਨਹੀਂ ਹੋਵੇਗੀ ਆਦਿ। ਪਰ ਅਜਿਹੇ ਵਿਚਾਰ ਅਸਲ ਵਿਚ ਟੈਸਟ ਟਿਊਬ ਬੱਚਿਆਂ ਬਾਰੇ ਠੀਕ ਜਾਣਕਾਰੀ ਨਾ ਹੋਣ ਕਾਰਨ ਹੀ ਪੈਦਾ ਹੋਏ ਹਨ। ਆਮ ਵਿਅਕਤੀ ਵਲੋਂ ਟੈਸਟ-ਟਿਊਬ ਬੇਬੀ ਸ਼ਬਦ ਤੋਂ ਇੰਝ ਤਸੱਵਰ ਕਰ ਲਿਆ ਜਾਂਦਾ ਹੈ ਜਿਵੇਂ ਕਿ ਬੱਚਾ ਸਮੁੱਚੇ ਤੌਰ ਤੇ ਕੱਚ ਦੀ ਟੈਸਟ-ਟਿਊਬ ਵਿਚ ਹੀ ਬਣ ਕੇ ਤਿਆਰ ਹੋਣਾ ਹੋਵੇ। ਜਦ ਕਿ ਅਸਲ ਵਿਚ ਇਹ ਇਕ ਵਿਸ਼ੇਸ਼ ਸਰੀਰਕ ਨੁਕਸ ਵਾਲੀਆਂ ਬਾਂਝ ਔਰਤਾਂ ਨੂੰ ਬੱਚਾ ਪੈਦਾ ਕਰ ਸਕਣ ਦੇ ਸਮੱਰਥ ਬਣਾਉਣ ਵਾਲੀ ਖੋਜ ਹੈ। ਇਸੇ ਕਰਕੇ ਇਹ ਖੋਜ ਦੁਨੀਆਂ ਭਰ ਵਿਚ ਲੱਖਾਂ ਬਾਂਝ ਔਰਤਾਂ ਲਈ ਰੌਸ਼ਨੀ ਦੀ ਕਿਰਨ ਬਣੀ ਹੈ। ਆਓ ਵੇਖੀਏ ਕਿ ਅਸਲੀਅਤ ਵਿਚ ਟੈਸਟ ਟਿਊਬ ਬੇਬੀ ਕਿਸ ਸ਼ੈਅ ਦਾ ਨਾਮ ਹੈ।

## ਆਮ ਹਾਲਤਾਂ ਵਿਚ ਬੱਚਾ ਕਿਵੇਂ ਪੈਦਾ ਹੁੰਦਾ ਹੈ—

ਜਿਸ ਤਰ੍ਹਾਂ ਕਿ ਚਿੱਤਰ ਵਿਚ ਦਿਖਾਇਆ ਗਿਆ ਹੈ, ਔਰਤ ਦੇ ਸਰੀਰ ਵਿਚ ਦੋ ਡਿੰਬ ਗ੍ਰੰਥੀਆਂ (Ovaries) ਹੁੰਦੀਆਂ ਹਨ ਜਿੱਥੇ ਅੰਡ ਕੋਸ਼ਕਾਵਾਂ (Ova) ਬਣਦੀਆਂ ਅਤੇ ਵਿਕਸਤ ਹੁੰਦੀਆਂ ਹਨ। ਇਹਨਾਂ Ovaries ਤੋਂ ਅੰਡ-ਕੋਸ਼ਕਾਵਾਂ ਨੂੰ ਬੱਚੇਦਾਨੀ ਤੱਕ ਪਹੁੰਚਾਉਣ ਦਾ ਕੰਮ ਦੋ ਫੈਲੋਪੀਅਨ ਨਲੀਆਂ ਕਰਦੀਆਂ ਹਨ। ਹਰ ਮਹੀਨੇ ਇਕ ਅੰਡਕੋਸ਼ਿਕਾ ਫੈਲੋਪੀਅਨ ਨਲੀ ਰਾਹੀਂ ਹੇਠਾਂ ਆਉਂਦੀ ਹੈ। ਜੇ ਫੈਲੋਪੀਅਨ ਨਲੀਆਂ ਦੇ ਹੇਠਲੇ ਹਿੱਸੇ ਵਿਚ ਪਹੁੰਚਣ ਦੇ




48 ਘੰਟਿਆਂ ਦੇ ਅੰਦਰ-ਅੰਦਰ ਅੰਡਕੋਸ਼ਿਕਾ ਦਾ ਮੇਲ ਸ਼ੁਕਰਾਣੂ (Sprem) ਨਾਲ ਨਾਂ ਹੋਵੇ ਤਾਂ ਇਹ ਅੰਡਕੋਸ਼ਿਕਾ ਖਤਮ ਹੋ ਜਾਂਦੀ ਹੈ। ਪ੍ਰੰਤੂ ਜੇ ਉਸ ਸਮੇਂ ਦੌਰਾਨ ਇਸਦਾ ਮੇਲ ਸ਼ੁਕਰਾਣੂ ਨਾਲ ਹੋ ਜਾਵੇ ਤਾਂ ਅੰਡਕੋਸ਼ਿਕਾ ਭਰੂਣ ਵਿਚ ਵਿਕਸਿਤ ਹੋਣਾ ਸ਼ੁਰੂ ਹੋ ਜਾਂਦੀ ਹੈ। ਇਹ ਭਰੂਣ ਬੱਚੇਦਾਨੀ ਵਿਚ ਮਾਂ ਦੇ ਸਰੀਰ ਤੋਂ ਖੁਰਾਕ ਪ੍ਰਾਪਤ ਕਰਕੇ ਵੱਧਦਾਫੁਲਦਾ ਹੈ ਅਤੇ 9 ਮਹੀਨੇ ਦੇ ਸਮੇਂ ਵਿਚ ਪੂਰਨ ਤੌਰ ਤੇ ਵਿਕਸਿਤ ਹੋ ਕੇ ਇਸਦਾ ਬੱਚੇ ਦੇ ਰੂਪ ਵਿਚ ਜਨਮ ਹੁੰਦਾ ਹੈ।



## ਬੱਚਾ ਪੈਦਾ ਹੋਣ ਵਿਚ ਰੁਕਾਵਟਾਂ—

ਉਪਰੋਕਤ ਸਾਰੀ ਪ੍ਰੀਕਿਰਿਆ ਵਿਚ ਕਿਸੇ ਵੀ ਜਗ੍ਹਾ ਕੋਈ ਰੁਕਾਵਟ ਪੈਦਾ ਹੋਣ ਨਾਲ ਇਹ ਕ੍ਰਿਆ ਸੰਪੂਰਣ ਨਹੀਂ ਹੁੰਦੀ ਅਤੇ ਜੋੜਾ ਬੱਚਾ ਕਰਨੋਂ ਪੈਦਾ ਅਸਮਰਥ ਰਹਿ ਜਾਂਦਾ ਹੈ ਇਸ ਤੋਂ ਅਕਸਰ ਇਹ ਸਮਝ ਲਿਆ ਜਾਂਦਾ ਹੈ ਕਿ ਇਸ ਜੋੜੇ ਦੇ ਬੱਚੇ ਦਾ ਪੈਦਾ ਹੋਣਾ ਕਿਸਮਤ ਵਿਚ ਹੀ ਨਹੀਂ ਲਿਖਿਆ। ਉਹ ਜੋੜੇ ਬੱਚੇ ਦੀ ਦਾਤ ਲਈ ਲੱਖਾਂ ਸੁੱਖਾਂ ਸੁਖਦੇ ਅਤੇ ਚੌਂਕੀਆਂ ਭਰਦੇ ਹਨ ਜਦ ਕਿ ਇਹਨਾਂ ਗੱਲਾਂ ਦਾ ਬੱਚਾ ਹੋਣ ਜਾਂ ਨਾ ਹੋਣ ਨਾਲ ਕੋਈ ਸਬੰਧ ਨਹੀਂ ਹੁੰਦਾ। ਬੱਚਾ ਤਾਂ ਉਸ ਨੁਕਸ ਨੂੰ ਲੱਭ ਕੇ ਦੂਰ ਕਰਨ ਨਾਲ ਹੀ ਹੋ ਸਕਦਾ ਹੈ ਜਿਸ ਨੁਕਸ ਸਦਕਾ ਇਹ ਕੁਦਰਤੀ ਕ੍ਰਿਆ ਸੰਪੂਰਨ ਨਹੀਂ ਹੋ ਰਹੀ ਹੁੰਦੀ।

ਇਹ ਨੁਕਸ ਕਈ ਪ੍ਰਕਾਰ ਦੇ ਹੋ ਸਕਦੇ ਹਨ, ਜਿਵੇਂ ਕਿ

(1) ਫੈਲੋਪੀਅਨ ਨਲੀਆਂ ਦੇ ਬੰਦ ਹੋਣ ਜਾਂ ਖਰਾਬ ਹੋਣ ਕਾਰਣ ਅੰਡਕੋਸ਼ਿਕਾਵਾਂ ਮਿਲਣ ਸਥਾਨ ਤੱਕ ਨਹੀਂ ਪੁੱਜ ਸਕਦੀਆਂ ਜਿਸ ਕਰਕੇ ਨਿਸ਼ੇਚਨ ਕ੍ਰਿਆ (Fertilization) ਨਹੀਂ ਹੁੰਦੀ।

(2) ਸ਼ੁਕਰਾਣੂਆਂ ਦੀ ਗਤੀ ਦਾ ਕਮਜ਼ੋਰ ਹੋਣਾ ਜਿਸ ਕਰਕੇ ਉਹ ਫੈਲੋਪੀਅਨ ਨਲੀ ਵਿਚ ਅੰਡਕੋਸ਼ਿਕਾਵਾਂ ਤੱਕ ਨਹੀਂ ਪੁੱਜ ਸਕਦੇ

(3) ਬੱਚੇਦਾਨੀ ਜੇ ਕਿਸੇ ਨੁਕਸ ਕਾਰਣ ਭਰੂਣ ਪਾਲਣ ਦੇ ਸਮੱਰਥ ਨਾ ਹੋਵੇ ਤਾਂ ਵੀ ਬੱਚਾ ਪੈਦਾ ਨਹੀਂ ਹੋ ਸਕਦਾ।

(4) ਕਈ ਵਾਰ ਹਾਰਮੋਨਜ਼ ਦੀ ਘਾਟ ਕਾਰਣ ਜਾਂ ਹਾਰਮੋਨ ਸੰਤੁਲਨ ਵਿਗੜ ਜਾਣ ਕਾਰਣ ਅੰਡਕੋਸ਼ਿਕਾਵਾਂ ਵਿਕਾਸ ਹੀ ਨਹੀਂ ਕਰਦੀਆਂ।

(5) ਸ਼ੁਕਰਾਣੂ ਅਤੇ ਅੰਡਕੋਸ਼ ਦੇ ਮਿਲਾਪ ਨਾਲ ਜੇ ਭਰੂਣ ਬਣ ਜਾਵੇ ਅਤੇ ਬੱਚੇਦਾਨੀ ਵਿਚ ਪਹੁੰਚ ਕੇ ਵਿਕਾਸ ਕਰਨਾ ਸ਼ੁਰੂ ਕਰ ਦੇਵੇ ਤਾਂ ਵੀ ਕਿਸੇ ਤਰ੍ਹਾਂ ਦੀ ਸੱਟ ਜਾਂ ਮਾਨਸਿਕ ਸਦਮੇ ਨਾਲ ਭਰੂਣ ਦੀ ਮੌਤ ਹੋ ਸਕਦੀ ਹੈ ਅਤੇ ਗਰਭਪਾਤ ਹੋ ਜਾਂਦਾ ਹੈ।

ਇਹਨਾਂ ਤੋਂ ਇਲਾਵਾ ਕੁਝ ਹੋਰ ਵੀ ਛੋਟੇ-ਮੋਟੇ ਕਾਰਣ ਹੋ ਸਕਦੇ ਹਨ ਜਿੰਨਾਂ ਕਰਕੇ ਬੱਚਾ ਹੋਣ ਦੀ ਕ੍ਰਿਆ ਸੰਪੂਰਣ ਨਹੀਂ ਹੁੰਦੀ।

## ਟੈਸਟ-ਟਿਊਬ ਬੇਬੀ—

ਟੈਸਟ ਟਿਊਬ ਬੇਬੀ ਦੀ ਖੋਜ ਦਾ ਸਬੰਧ ਉਪਰ ਦੱਸੇ ਗਏ ਨੁਕਸਾਂ ਵਿਚੋਂ ਸਭ ਤੋਂ ਪਹਿਲਾ ਨੁਕਸ, ਯਾਨੀ ਫੈਲੋਪੀ-ਅਨ ਟਿਊਬ ਬੰਦ ਹੋਣ ਦੇ ਬਾਵਜੂਦ ਵੀ ਔਰਤ ਨੂੰ ਬੱਚਾ ਪੈਦਾ ਕਰ ਸਕਣ ਦੇ ਕਾਬਲ ਬਨਾਉਣ ਨਾਲ ਹੈ। ਜਦ ਸ਼ੁਕਰਾਣੂ ਅਤੇ ਅੰਡਕੋਸ਼ ਸਵਸਥ ਹੋਣ ਦੇ ਬਾਵਜੂਦ ਵੀ ਫੈਲੋਪੀਅਨ ਨਲੀ ਵਿਚ ਮਿਲਣ ਸਥਾਨ ਤੇ ਨਾ ਪਹੁੰਚਣ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਉਹਨਾਂ ਦੇ ਰਾਹ ਵਿਚ ਕੋਈ ਰੁਕਾਵਟ ਹੈ। ਬਹੁਤ ਵਾਰੀ ਫੈਲੋਪੀਅਨ ਨਲੀ ਦੇ ਰਾਹ ਵਿਚਲੀ ਰੁਕਾਵਟ ਸਰਜਰੀ ਰਾਹੀਂ ਵੀ ਹਟਾਈ ਨਹੀਂ ਜਾ ਸਕਦੀ ਹੁੰਦੀ। ਸੋ ਵਿਗਿਆਨੀਆਂ ਨੇ ਸੋਚਿਆ ਕਿ ਕਿਉਂ ਨਾ ਸ਼ੁਕਰਾਣੂਆਂ ਅਤੇ ਅੰਡਕੋਸ਼ਾਂ ਦਾ ਮਿਲਣ (Fertilisation) ਪ੍ਰਯੋਗਸ਼ਾਲਾ ਵਿਚ ਸਰੀਰ ਦੇ ਬਾਹਰ ਕਰਵਾਇਆ ਜਾਵੇ ਅਤੇ ਫਿਰ ਉਤਪੰਨ ਹੋਏ ਭਰੂਣ ਨੂੰ ਬੱਚੇਦਾਨੀ ਵਿਚ ਪਹੁੰਚਾ ਦਿੱਤਾ ਜਾਵੇ ਤਾਂ ਕਿ ਉਸਦਾ ਆਮ ਵਾਂਗ ਹੀ ਵਿਕਾਸ ਅਤੇ ਜਨਮ ਹੋ ਸਕੇ।

ਬਿਨਾਂ ਸ਼ੱਕ ਇਹ ਕੰਮ ਬਹੁਤ ਔਖਾ ਸੀ। ਸਰੀਰ ਤੋਂ ਬਾਹਰ ਸ਼ੁਕਰਾਣੂਆਂ ਅਤੇ ਅੰਡਕੋਸ਼ਾਂ ਨੂੰ ਜਿੰਦਾ ਰੱਖਣਾ, ਉਹਨਾਂ ਦਾ ਮੇਲ ਕਰਵਾਉਣਾ, ਫਿਰ ਭਰੂਣ ਨੂੰ ਜਿੰਦਾ ਰੱਖਣਾ ਅਤੇ ਬੱਚੇਦਾਨੀ ਤੱਕ ਠੀਕ ਠਾਕ ਪਹੁੰਚਾਉਣਾ ਅਸੰਭਵ ਜਾਪ ਰਿਹਾ ਸੀ। ਸਭ ਤੋਂ ਵੱਡੀ ਸਮੱਸਿਆ ਇਹ ਸੀ ਕਿ ਇਸ ਤਰ੍ਹਾਂ ਨਕਲੀ ਤੌਰ ਤੇ ਮੇਲੇ ਭਰੂਣ ਨੂੰ ਬੱਚੇਦਾਨੀ ਸਵੀਕਾਰਦੀ ਨਹੀਂ ਸੀ। ਕੁਝ ਸਮੇਂ ਬਾਅਦ ਭਰੂਣ ਮਰ ਜਾਂਦਾ ਸੀ। ਅਤੇ ਗਰਭਪਾਤ ਹੋ ਜਾਂਦਾ ਸੀ। ਪਰ ਆਖ਼ਿਰ ਵਰ੍ਹਿਆਂ ਦੀ ਖੋਜ ਬਾਅਦ ਇੰਗਲੈਂਡ ਦੇ ਇਕ ਵਿਗਿਆਨੀ ਰਾਬਰਟ ਐਡਵਰਡ ਅਤੇ ਡਾਕਟਰ ਪੈਟਰਿਕ ਸਟੈਪਟੋ ਦੀ ਜੋੜੀ ਆਪਣੇ ਯਤਨਾਂ ਵਿਚਸਫਲ ਹੋਈ ਅਤੇ 25 ਜੁਲਾਈ 1978 ਨੂੰ ਦੁਨੀਆਂ ਦਾ ਪਹਿਲਾ ਟੈਸਟ-ਟਿਊਬ ਬੱਚਾ ਪੈਦਾ ਹੋਇਆ। ਇਹ ਪਹਿਲਾ ਟੈਸਟ ਟਿਊਬ ਬੇਬੀ ਇਕ ਲੜਕੀ ਸੀ ਜਿਸਦਾ ਨਾਮ ਲੂਇਸ ਬਰਾਊਨ ਰੱਖਿਆ ਗਿਆ।

ਸੋ, ਸਰਲ ਰੂਪ ਟੈਸਟ ਟਿਊਬ ਬੇਬੀ ਇਹ ਹੈ ਕਿ ਜਿੰਨ੍ਹਾਂ ਔਰਤਾਂ ਦੀ ਫੈਲੋਪੀਅਨ ਨਲੀ ਬੰਦ ਜਾਂ ਨੁਕਸਾਨੀ ਗਈ ਹੋਵੇ ਉਹਨਾਂ ਵਿਚੋਂ ਪੇਟ ਦੇ ਇਕ ਅਪ੍ਰੇਸ਼ਨ ਰਾਹੀਂ ਅੰਡਕੋਸ਼ਿਕਾ ਨੂੰ ਸਿੱਧੇ ਹੀ ਬਾਹਰ ਕੱਢ ਲਿਆ ਜਾਂਦਾ ਹੈ। ਅਤੇ ਫਿਰ ਸਰੀਰ ਤੋਂ ਬਾਹਰ ਹੀ ਟੈਸਟ ਟਿਊਬ ਵਿਚ ਇਸ ਅੰਡਕੋਸ਼ਿਕਾ ਦਾ ਪਿਤਾ ਦੇ ਵੀਰਜ ਤੋਂ ਪ੍ਰਾਪਤ ਕੀਤੇ ਸ਼ੁਕਰਾਣੂਆਂ ਨਾਲ ਮੇਲ ਕਰਵਾਇਆ ਜਾਂਦਾ ਹੈ। ਇਸ ਮੇਲ (Fertilisation) ਤੋਂ 48 ਘੰਟੇ ਬਾਅਦ ਇਸ ਭਰੂਣ ਨੂੰ ਔਰਤ ਦੀ ਬੱਚੇਦਾਨੀ ਵਿਚ ਰੱਖ ਦਿੱਤਾ ਜਾਂਦਾ ਹੈ ਜਿੱਥੇ ਇਸ ਦਾ ਸੰਬੰਧ ਸਾਧਾਰਣ ਬੱਚੇ ਵਾਂਗ ਮਾਂ ਦੇ ਸਰੀਰ ਨਾਲ ਜੁੜ ਜਾਂਦਾ ਹੈ ਅਤੇ ਸਮਾਂ ਪੂਰਾ ਹੋਣ ਤੇ (9 ਮਹੀਨੇ ਦੇ ਬਾਅਦ) ਆਮ ਵਾਂਗ ਹੀ ਬੱਚੇ ਦਾ ਜਨਮ ਹੁੰਦਾ ਹੈ। ਸੋ ਬੱਚਾ ਗਰਭ ਦੇ 9 ਮਹੀਨੇ ਦੇ ਸਮੇਂ ਵਿਚੋਂ ਕੇਵਲ 48 ਘੰਟੇ ਹੀ ਮਾਤਾ ਦੇ ਪੇਟ ਵਿਚੋਂ ਬਾਹਰ ਗੁਜ਼ਰਦਾ ਹੈ। ਟੈਸਟ ਟਿਊਬ ਬੱਚੇ ਦਾ ਸੰਬੰਧ ਵੀ ਆਪਣੇ ਮਾਤਾ-ਪਿਤਾ ਨਾਲ ਉਤਨਾ ਹੀ ਹੁੰਦਾ ਹੈ ਜਿੰਨਾ ਕਿ ਇਕ ਸਾਧਾਰਣ ਬੱਚੇ ਦਾ।

# ਕਿਰਾਏ ਲਈ ਕੁੱਖ

ਜਿਵੇਂ ਕਿ ਅਕਸਰ ਹੁੰਦਾ ਹੈ ਵਿਗਿਆਨੀਆਂ ਦੀ ਇਸ ਸਫਲਤਾ ਨਾਲ, ਕਿ ਭਰੂਨ ਨੂੰ ਮੁੜ ਬੱਚੇਦਾਨੀ ਵਿਚ ਟਿਕਾਇਆ ਜਾ ਸਕੇ, ਇਸ ਦੀ ਦੁਰਵਰਤੋਂ ਵੀ ਸ਼ੁਰੂ ਹੋ ਰਹੀ ਹੈ। ਅਮਰੀਕਾ ਅਤੇ ਕੁਝ ਹੋਰ ਪੱਛਮੀ ਦੇਸ਼ਾਂ ਦੀਆਂ ਅਮੀਰਜ਼ਾਦੀਆਂ ਵਲੋਂ 9 ਮਹੀਨੇ ਆਪਣੇ ਬੱਚੇ ਨੂੰ ਪੇਟ ਵਿਚ ਸੰਭਾਲੀ ਰੱਖਣ ਅਤੇ ਫਿਰ ਜਨਮ ਦੇਣ ਦੀ ਜ਼ਹਿਮਤ ਤੋਂ ਬਚਣ ਲਈ ਇਹ ਸਾਰਾ ਕੁਦਰਤੀ ਕੰਮ ਪੈਸੇ ਦੇ ਕੇ ਕਿਸੇ ਹੋਰ ਤੋਂ ਕਰਵਾਉਣ ਲਈ ਪੇਸ਼ਕਸ਼ਾਂ ਕੀਤੀਆਂ ਜਾ ਰਹੀਆਂ ਹਨ ਅਤੇ ਬੇਰੁਜ਼ਗਾਰੀ ਤੇ ਗਰੀਬੀ ਦੀ ਮਾਰ ਹੇਠ ਆਈਆਂ ਔਰਤਾਂ ਵਲੋਂ ਇਹ ਪੇਸ਼ਕਸ਼ਾਂ ਸਵੀਕਾਰੀਆਂ ਜਾ ਰਹੀਆਂ ਹਨ। ਇਸ ਹਾਲਤ ਵਿਚ ਉਹ ਔਰਤਾਂ ਇਕ ਅਜਿਹੇ ਬੱਚੇ ਨੂੰ ਜਨਮ ਦੇਣਗੀਆਂ ਜੋ ਉਹਨਾਂ ਦਾ ਆਪਣਾ ਨਹੀਂ ਹੋਵੇਗਾ। ਯਾਨੀ ਕਿ ਉਸ ਬੱਚੇ ਦੇ ਅਸਲ ਮਾਤਾ ਪਿਤਾ ਦੇ ਅੰਡਕੋਸ਼ ਅਤੇ ਸ਼ੁਕਰਾਣੂ ਲੈ ਕੇ ਉਹਨਾਂ ਦਾ ਮੇਲ ਕਰਵਾ ਕੇ ਭਰੂਣ ਨੂੰ **ਕਿਸੇ ਹੋਰ ਔਰਤ** ਦੀ ਬੱਚੇਦਾਨੀ ਵਿਚ ਟਿਕਾ ਦਿੱਤਾ ਜਾਂਦਾ ਹੈ ਅਤੇ ਫਿਰ ਉਹ ਦੂਸਰੀ ਔਰਤ ਉਸ ਬੱਚੇ ਨੂੰ ਨਿਸਚਿਤ ਸਮੇਂ ਬਾਅਦ ਜਨਮ ਦਿੰਦੀ ਹੈ। ਚਾਹੇ ਤਕਨੀਕੀ ਉਲਝਣਾਂ ਦੇ ਕਾਰਣ ਹਾਲ ਦੀ ਘੜੀ ਅਜਿਹੇ ਕੇਸ ਬਹੁਤ ਘੱਟ ਹੋਏ ਹਨ ਪਰ ਆਉਣ ਵਾਲੇ ਸਮੇਂ ਵਿਚ ਇਸ ਦੇ ਵੱਧ ਗਿਣਤੀ ਵਿਚ ਵਾਪਰਣ ਦੀ ਬਹੁਤ ਸੰਭਾਵਨਾ ਹੈ। ਇਹ ਘਟਨਾਵਾਂ ਇਕ ਵਾਰ ਫਿਰ ਸਪਸ਼ਟ ਕਰਦੀਆਂ ਹਨ ਕਿ ਲੁੱਟ ਵਾਲੇ ਆਰਥਿਕ ਸਮਾਜਿਕ ਢਾਂਚੇ ਵਿਚ ਵਿਗਿਆਨ ਦੀਆਂ ਨਵੀਆਂ ਖੋਜਾਂ ਵੀ ਅਕਸਰ ਹੀ ਹੋਰ ਵੱਧ ਸੋਸ਼ਣ ਕਰਨ ਲਈ ਵਰਤੀਆਂ ਜਾਂਦੀਆਂ ਹਨ। ਸੋ ਵਿਗਿਆਨ ਦੀ ਤਰੱਕੀ ਨੂੰ ਮਨੁੱਖਤਾ ਦੇ ਦੁੱਖ ਦਰਦ ਦੂਰ ਕਰਨ ਲਈ ਵਰਤਣ ਦਾ ਮਸਲਾ ਮੁੜ-ਮੁੜ ਸਾਡੇ ਆਰਥਿਕ ਸਮਾਜਿਕ ਢਾਂਚੇ ਨਾਲ ਹੀ ਆ ਜੁੜਦਾ ਹੈ।

**ਇਕ ਕੋਰਟ ਕੇਸ ਦਾ ਫੈਸਲਾ**—ਇਹ ਲੇਖ ਤਿਆਰ ਕਰਨ ਦੌਰਾਨ ਹੀ ਕਿਰਾਏ ਦੀ ਕੁੱਖ ਸਬੰਧੀ ਅਮਰੀਕਾ ਦੀ ਇਕ ਹਾਈਕੋਰਟ ਦਾ ਫੈਸਲਾ 5 ਫਰਵਰੀ ਦੇ ਅਖਬਾਰਾਂ ਵਿਚ ਆਇਆ ਹੈ ਜਿਸ ਵਿਚ ਅਦਾਲਤ ਨੇ ਫੈਸਲਾ ਦਿੱਤਾ ਹੈ ਕਿ ਕਿਰਾਏ ਤੇ ਮਾਂ ਬਣਨ ਨੂੰ ਨਜ਼ਾਇਜ ਤੌਰ ਤੇ ਬੱਚੇ ਵੇਚਣ ਜਿਹਾ ਕਾਰਨਾਮਾ ਹੀ ਮੰਨਿਆ ਜਾਵੇਗਾ। ਇਸਦੇ ਨਾਲ ਅਦਾਲਤ ਨੇ ਇਹ ਵੀ ਫੈਸਲਾ ਦਿੱਤਾ ਕਿ ਕਿਰਾਇਆ ਲੈ ਕੇ ਪੈਦਾ ਕੀਤਾ ਗਿਆ ਬੱਚਾ ਆਪਣੇ ਪਿਤਾ ਕੋਲ ਹੀ ਰਹੇਗਾ ਪਰ ਉਹ ਆਪਣੀ ਜਨਮ ਦੇਣ ਵਾਲੀ ਮਾਂ ਨੂੰ ਮਿਲਦਾ ਰਹੇਗਾ।

ਅਦਾਲਤ ਨੇ ਇਹ ਫੈਸਲਾ ਮੇਰੀ ਬੇਟ ਵਾਈਟਹੈੱਡ ਦੇ ਮਾਮਲੇ ਤੇ ਦਿੱਤਾ ਜੋ ਕਿਰਾਏ ਤੇ ਮਾਂ ਬਣੀ ਸੀ, ਪਰ ਬੱਚੀ ਪੈਦਾ ਹੋਣ ਤੇ ਉਸ ਵਿਚ ਮਾਂ ਦੀ ਮਮਤਾ ਜਾਗ ਪਈ ਅਤੇ ਉਸ ਨੇ ਪੈਸਾ ਲੈਣ ਤੋਂ ਇਨਕਾਰ ਕਰ ਦਿੱਤਾ ਅਤੇ ਬੱਚੀ ਨੂੰ ਲੈ ਕੇ ਫਲੋਰਿਡਾ ਦੌੜ ਗਈ। ਮੇਰੀ ਨੇ ਤਕਰੀਬਨ ਦੋ ਸਾਲ ਪਹਿਲਾਂ ਵਿਲੀਅਮ ਸਟਰਨ ਨਾਮੀ ਆਦਮੀ ਤੋਂ ਨਕਲੀ ਗਰਭ ਧਾਰਨ ਕਰਕੇ 10 ਹਜ਼ਾਰ ਡਾਲਰ ਦੇ ਬਦਲੇ ਉਸਦੇ ਬੱਚੇ ਦੀ ਮਾਂ ਬਣਨਾ ਕਬੂਲ ਕੀਤਾ ਸੀ। ਉਪਰੋਕਤ ਫੈਸਲਾ ਸੱਤ ਜੱਜਾਂ ਦੇ ਬੈਂਚ ਨੇ ਸਰਵਸੰਮਤੀ ਨਾਲ ਦਿੱਤਾ।

# ਭਾਰਤ ਦਾ ਪਹਿਲਾ ਟੈਸਟ-ਟਿਊਬ ਬੱਚਾ

ਭਾਰਤ ਵਿਚ ਪਹਿਲਾ ਟੈਸਟ ਟਿਊਬ ਬੱਚਾ 6 ਅਗਸਤ 1986 ਨੂੰ ਕਿੰਗ ਐਡਵਰਡ ਮੈਮੋਰੀਅਲ ਹਸਪਤਾਲ ਬੰਬਈ ਵਿਚ ਪੈਦਾ ਹੋਇਆ। ਇਹ ਵੀ ਇਕ ਲੜਕੀ ਸੀ ਜਿਸਦਾ ਨਾਮ ਹਰਸ਼ਾ ਰੱਖਿਆ ਗਿਆ। ਹਰਸ਼ਾ ਨੂੰ ਜਨਮ ਦੇਣ ਵਾਲੀ 23 ਸਾਲਾ ਮਨੀ ਸ਼ਾਂਤੀ ਚਾਵੜਾ ਇਸ ਖੋਜ ਦੇ ਸਫਲ ਹੋਣ ਤੋਂ ਬਿਨਾਂ ਕਦੇ ਵੀ ਮਾਂ ਬਣਨ ਦੀ ਰੀਝ ਪੂਰੀ ਨਾ ਕਰ ਸਕਦੀ, ਕਿਉਂਕਿ ਉਸਦੀ ਇਕ ਫੈਲੋਪੀਅਨ ਨਲੀ ਪਹਿਲਾਂ ਇਕ ਅਪ੍ਰੇਸ਼ਨ ਦੌਰਾਨ ਕੱਢਣੀ ਪਈ ਸੀ ਅਤੇ ਦੂਸਰੀ ਬਿਲਕੁਲ ਬੰਦ ਸੀ। ਉਸਦੇ ਫੈਮਿਲੀ ਡਾਕਟਰ ਵਲੋਂ ਪਹਿਲਾਂ ਪਹਿਲ ਉਸਨੂੰ ਗਰਭ ਧਾਰਨ ਕਰਨ ਦੇ ਸਮੱਰਥ ਬਣਾਉਣ ਲਈ ਦੋ ਸਾਲਾਂ ਦੇ ਅਰਸੇ ਵਿਚ ਤਿੰਨ ਅਪ੍ਰੇਸ਼ਨ ਕੀਤੇ ਗਏ ਪਰ ਇਸ ਦਾ ਕੋਈ ਠੋਸ ਸਿੱਟਾ ਨਾ ਨਿਕਲਿਆ। ਜਿਵੇਂ ਕਿ ਅਕਸਰ ਹੁੰਦਾ ਹੈ ਉਸਦੇ ਘਰ ਵਾਲੇ ਨੂੰ ਰਿਸ਼ਤੇਦਾਰਾਂ ਵਲੋਂ ਦੂਸਰਾ ਵਿਆਹ ਕਰਵਾਉਣ ਦੀਆਂ ਸਲਾਹਾਂ ਦਿੱਤੀਆਂ ਜਾਣ ਲੱਗੀਆਂ। ਪਰ ਇਸੇ ਦੌਰਾਨ ਹੀ K. E. M. ਹਸਪਤਾਲ ਦੀ ਡਾਕਟਰ ਇੰਦਰਾ ਹਿੰਦੂਜਾ ਨੇ ਉਸ ਤੇ ਟੈਸਟ ਟਿਊਬ ਬੇਬੀ ਦੇ ਨਾਮ ਨਾਲ ਜਾਣੀ ਜਾਂਦੀ ਹੈ, ਇਹ ਟੈਕਨੀਕ ਅਜਮਾਉਣ ਦਾ ਫੈਸਲਾ ਕੀਤਾ ਅਤੇ ਇਸ ਨੂੰ ਸਫਲਤਾ ਨਾਲ ਸਿਰੇ ਚਾੜ੍ਹ ਕੇ ਉਸਦੇ ਜੀਵਨ ਵਿਚ ਖੁਸ਼ੀਆਂ ਮੋੜ ਲਿਆਂਦੀਆਂ।

✠



# ਮਾਨਸਿਕ ਰੋਗ ਅਤੇ ਰੈਸ਼ਨਲਿਸਟ ਸੋਸਾਇਟੀ

ਰਾਜਪਾਲ ਸਿੰਘ

ਰੈਸ਼ਨਲਿਸਟ ਸੁਸਾਇਟੀ ਦੇ ਪਿਛਲੇ ਤਜਰਬੇ ਦੇ ਆਧਾਰ ਤੇ ਇਹ ਸਪਸ਼ਟ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਭੂਤ-ਪ੍ਰੇਤ, ਚੜੇਲਾਂ, ਜਿੰਨ, ਓਪਰੀ ਕਸਰ ਆਦਿ ਅਨੇਕਾਂ ਕਿਸਮ ਦੇ ਅੰਧਵਿਸ਼ਵਾਸਾਂ ਦਾ ਲੋਕਮਨਾ ਵਿਚ ਜਾਰੀ ਰਹਿਣ ਦਾ ਇੱਕ ਵੱਡਾ ਕਾਰਣ ਮਾਨਸਿਕ ਰੋਗਾਂ ਬਾਰੇ ਠੀਕ ਸਮਝ ਦਾ ਨਾ ਹੋਣਾ ਹੈ। ਇਸ ਤੋਂ ਪਹਿਲਾਂ ਸਰੀਰਕ ਰੋਗਾਂ ਬਾਰੇ ਜਦ ਡਾਕਟਰੀ ਵਿਗਿਆਨ ਨੇ ਆਪਣਾ ਸਿੱਕਾ ਨਹੀਂ ਜਮਾਇਆ ਸੀ ਤਦ ਸਰੀਰਕ ਰੋਗਾਂ ਬਾਰੇ ਵੀ ਅਜਿਹੇ ਵਹਿਮ-ਭਰਮ ਬਹੁਤ ਜ਼ਿਆਦਾ ਪ੍ਰਚਲਿਤ ਸਨ। ਉਸ ਸਮੇਂ ਬਹੁਤੇ ਸਰੀਰਕ ਰੋਗਾਂ ਦੇ ਇਲਾਜ ਲਈ ਅਕਸਰ ਸਾਧਾਂ ਸੰਤਾਂ ਕੋਲ ਪਹੁੰਚ ਕੀਤੀ ਜਾਂਦੀ ਸੀ। ਸਾਧਾਂ ਦੇ ਹਥੌਲੇ ਸੁਆਹ ਦੀਆਂ ਪੁੜੀਆਂ ਜਾਂ ਹੋਰ ਟੂਣੇ ਟਾਮਣ ਹੀ 'ਇਲਾਜ' ਸਮਝੇ ਜਾਂਦੇ ਸਨ ਚਾਹੇ ਇਸ ਦੇ ਨਾਲ-ਨਾਲ ਹਕੀਮਾਂ ਜਾਂ ਨੀਮ ਹਕੀਮਾਂ ਕੋਲੋਂ ਕੋਈ ਥੋੜਾ ਬਹੁਤ ਦੇਸੀ ਦਵਾ ਦਾਰੂ ਵੀ ਚਲਦਾ ਰਹਿੰਦਾ ਸੀ। ਅੱਜ ਨਵੀਨ ਡਾਕਟਰੀ ਵਿਦਿਆ ਦੇ ਵਿਕਾਸ ਨਾਲ ਤੇ ਅਤੇ ਮਾੜੀਆਂ ਮੋਟੀਆਂ ਡਾਕਟਰੀ ਸਹੂਲਤਾਂ ਹਰ ਜਗ੍ਹਾ ਮੌਜੂਦ ਹੋਣ ਨਾਲ ਸਰੀਰਕ ਰੋਗਾਂ ਬਾਰੇ ਆਮ ਜਨਤਾ ਦੀ ਸਮਝ ਕਾਫੀ ਹੱਦ ਤੱਕ ਸਪਸ਼ਟ ਹੋਈ ਹੈ। ਹੁਣ ਆਪਣੇ ਆਪ ਨੂੰ ਬੜੀਆਂ ਸ਼ਕਤੀਆਂ ਦਾ ਮਾਲਿਕ ਸਮਝਣ ਵਾਲੇ ਸਾਧ ਸੰਤ ਵੀ ਆਪਣੀਆਂ ਬੀਮਾਰੀਆਂ ਦਾ ਡਾਕਟਰਾਂ ਪਾਸੋਂ ਵਿਗਿਆਨਕ ਢੰਗ ਨਾਲ ਇਲਾਜ ਕਰਵਾਉਂਦੇ ਅਕਸਰ ਵੇਖੇ ਜਾ ਸਕਦੇ ਹਨ। ਚਾਹੇ ਅਜੇ ਡਾਕਟਰੀ ਵਿਗਿਆਨ ਨੂੰ ਬਿਮਾਰੀਆਂ ਦੇ ਇਲਾਜ ਨਾਲੋਂ ਮੁਨਾਫੇ ਕਮਾਉਣ ਲਈ ਵੱਧ ਵਰਤਿਆ ਜਾਂਦਾ ਹੈ ਫਿਰ ਵੀ ਇਸਦੇ ਸਿੱਟਿਆਂ ਨੇ ਲੋਕਾਂ ਦੇ ਸੋਚਣ ਦੇ ਢੰਗ ਨੂੰ ਬਹੁਤ ਹੱਦ ਤੱਕ ਬਦਲ ਦਿੱਤਾ ਹੈ।

ਸਰੀਰਕ ਰੋਗਾਂ ਦੀ ਤਰ੍ਹਾਂ ਮਾਨਸਿਕ ਰੋਗ ਵੀ ਇੱਕ ਵਿਸ਼ੇਸ਼ ਪ੍ਰਕਾਰ ਦੀਆਂ ਬਿਮਾਰੀਆਂ ਹਨ ਪ੍ਰੰਤੂ ਇਹਨਾਂ ਦੇ ਕਾਰਣਾਂ ਅਤੇ ਇਲਾਜ ਬਾਰੇ ਲੋਕਾਂ ਨੂੰ ਵਧੇਰੇ ਜਾਣਕਾਰੀ ਨਹੀਂ ਹੈ ਅਤੇ ਨਾ ਹੀ ਇਹਨਾਂ ਦੇ ਇਲਾਜ ਦੀਆਂ ਸਹੂਲਤਾਂ ਹਰ ਜਗ੍ਹਾ ਤੇ ਮੌਜੂਦ ਹਨ। ਵਸੋਂ ਦੇ ਹਿਸਾਬ ਨਾਲ ਇਹਨਾਂ ਰੋਗਾਂ ਦਾ ਇਲਾਜ ਕਰਨ ਵਾਲੇ ਮਾਹਿਰਾਂ, ਜਿੰਨ੍ਹਾਂ ਨੂੰ ਮਨੋਚਕਿਤਸਕ (Psychiatrist) ਕਿਹਾ ਜਾਂਦਾ ਹੈ, ਦੀ ਵੀ ਬਹੁਤ ਘਾਟ ਹੈ। ਇਹਨਾਂ ਕਾਰਨਾਂ ਕਰਕੇ ਆਮ ਲੋਕ ਮਾਨਸਿਕ ਰੋਗਾਂ ਦੇ ਸ਼ਿਕਾਰ ਵਿਅਕਤੀਆਂ ਦੇ ਵੱਖਰੇ ਵਿਵਹਾਰ ਨੂੰ ਕਿਸੇ ਭੂਤ-ਪ੍ਰੇਤ ਦਾ ਅਸਰ ਸਮਝਦੇ ਹਨ ਅਤੇ ਉਸਦਾ ਠੀਕ ਢੰਗ ਨਾਲ ਇਲਾਜ ਕਰਵਾਉਣ ਦੀ ਬਜਾਏ ਤਰਾਂ-ਤਰ੍ਹਾਂ ਦੇ ਸਾਧਾਂ ਚੇਲਿਆਂ ਆਦਿ ਮਗਰ ਫਿਰਦੇ ਰਹਿੰਦੇ ਹਨ।

**ਮਾਨਸਿਕ ਰੋਗਾਂ ਦੇ ਕਾਰਣ**—

ਮਾਨਸਿਕ ਰੋਗਾਂ ਦੇ ਲਈ ਉਸ ਵਿਅਕਤੀ ਦੀ ਵਿਸ਼ੇਸ਼ ਮਾਨਸਿਕ ਬਣਤਰ ਅਤੇ ਉਸਦਾ ਆਲਾ ਦੁਆਲਾ ਦੋਹਵੇਂ ਹੀ ਜ਼ਿੰਮੇਵਾਰ ਹੁੰਦੇ ਹਨ। ਜਿਸ ਤਰ੍ਹਾਂ ਕੁਝ ਵਿਅਕਤੀਆਂ ਨੂੰ ਥੋੜ੍ਹੀ ਜਿਹੀ ਠੰਢ/ਗਰਮੀ ਜਾਂ ਕੁਝ ਵੱਧ ਘੱਟ ਖਾ-ਪੀ ਲੈਣਾ ਹੀ ਬੀਮਾਰ ਕਰ ਦਿੰਦਾ ਹੈ ਅਤੇ ਕੁਝ ਵਿਅਕਤੀ ਭੈੜੀਆਂ ਹਾਲਤਾਂ ਵਿਚ ਰਹਿਣ ਦੇ ਬਾਵਜੂਦ ਵੀ ਬਹੁਤ ਘੱਟ ਹੀ ਬੀਮਾਰ ਹੁੰਦੇ ਹਨ। ਉਸੇ ਤਰ੍ਹਾਂ ਕੁਝ ਵਿਅਕਤੀ ਥੋੜ੍ਹੇ ਜਿਹੇ ਮਾਨਸਿਕ ਦਬਾਅ ਹੇਠ ਹੀ ਮਾਨਸਿਕ ਰੋਗੀ ਹੋ ਜਾਂਦੇ ਹਨ ਜਦ ਕਿ ਕੁਝ ਹੋਰ ਸਿਰੇ ਦੀਆਂ ਕਸੂਤੀਆਂ ਹਾਲਤਾਂ ਵਿਚ ਵੀ ਅਡੋਲ ਰਹਿੰਦੇ ਹਨ ਅਤੇ ਆਪਣਾ ਮਾਨਸਿਕ ਤਵਾਜ਼ਨ ਨਹੀਂ ਗੁਆਉਂਦੇ। ਉਂਜ ਤਾਂ ਆਦਮੀ ਦੀਆਂ ਜਿਉਣ ਹਾਲਤਾਂ ਅਤੇ ਉਸਦੀ ਮਾਨਸਿਕ ਬਣਤਰ ਵਿਚੋਂ ਕਿਸਦਾ ਰੋਲ ਮੁੱਖ ਹੈ, ਇਹ ਕਾਫੀ ਬਹਿਸ ਦਾ ਵਿਸ਼ਾ ਹੈ ਪਰ ਇੱਕ ਗੱਲ ਸਪਸ਼ਟ ਹੈ ਕਿ ਜੇ ਮਾਨਸਿਕ ਤਣਾਅ ਦਾ ਛੇਤੀ ਸ਼ਿਕਾਰ ਹੋ ਜਾਣ ਵਾਲੇ ਵਿਅਕਤੀ ਦੇ ਹਾਲਾਤ ਠੀਕ ਰਹਿਣ ਤਾਂ ਉਹ ਮਾਨਸਿਕ ਰੋਗੀ ਹੋਣ ਤੋਂ ਬਚਿਆ ਰਹਿੰਦਾ ਹੈ। ਇਸ ਤੋਂ ਬਿਨਾਂ ਕਿਸੇ ਵਿਅਕਤੀ ਦੀ ਵਿਸ਼ੇਸ਼ ਮਾਨਸਿਕ ਬਣਤਰ ਬਣਾਉਣ ਵਿਚ ਵੀ ਉਸ ਨੂੰ ਵਿਰਸੇ ਵਿਚ ਮਿਲੇ ਗੁਣਾਂ (Heredity), ਹਾਰਮੋਨ ਪੈਦਾ ਕਰਨ ਵਾਲੀਆਂ ਗ੍ਰੰਥੀਆਂ ਆਦਿ ਤੋਂ ਇਲਾਵਾ ਉਸ ਦੀਆਂ ਪ੍ਰਸਥਿਤੀਆਂ ਖਾਸ ਕਰਕੇ ਬਚਪਨ ਦੇ ਮੁਢਲੇ ਸਾਲਾਂ ਵਿਚ ਮਿਲੇ ਵਾਤਾਵਰਣ ਦਾ ਵਿਸ਼ੇਸ਼ ਹੱਥ ਹੁੰਦਾ ਹੈ। ਸੋ ਮਾਨਸਿਕ ਰੋਗੀਆਂ ਦੀ ਗਿਣਤੀ ਘੱਟ ਕਰਨ ਲਈ ਅਸਲੀ ਹੱਲ ਤਾਂ ਇਹੋ ਜਿਹਾ ਸਮਾਜ ਉਸਾਰਣਾ ਹੀ ਹੈ ਜਿਸ ਵਿਚ ਮਨੁੱਖਾਂ ਨੂੰ ਹੁਣ ਵਰਗੀਆਂ ਭੈੜੀਆਂ ਆਰਥਿਕ ਅਤੇ ਸਾਮਾਜਿਕ ਮੁਸ਼ਕਲਾਂ ਦਾ ਸਾਹਮਣਾ ਨਾ ਕਰਨਾ ਪਵੇ।

**ਰੈਸ਼ਨਲਿਸਟ ਸੋਸਾਇਟੀ ਅਤੇ ਮਾਨਸਿਕ ਰੋਗ**—ਰੈਸ਼ਨਲਿਸਟ ਸੋਸਾਇਟੀ ਪੰਜਾਬ ਦਾ ਮੁੱਖ ਕੰਮ ਸਮਾਜ ਵਿਚ ਫੈਲੇ ਤਰ੍ਹਾਂ-ਤਰ੍ਹਾਂ ਦੇ ਅੰਧਵਿਸ਼ਵਾਸਾਂ ਅਤੇ ਵਹਿਮਾਂ ਭਰਮਾਂ ਨੂੰ ਖਤਮ ਕਰਨਾ ਹੈ ਤਾਂ ਜੋ ਲੋਕ ਆਪਣੀਆਂ ਸਮਸਿਆਵਾਂ ਦੇ ਅਸਲੀ ਕਾਰਣਾਂ ਨੂੰ ਸਮਝ ਸਕਣ ਅਤੇ ਉਹਨਾਂ ਸਮਸਿਆਵਾਂ ਨੂੰ ਠੀਕ ਢੰਗ ਨਾਲ ਹੱਲ ਕਰ ਸਕਣ ਦੇ ਸਮਰਥ

ਹੋਣ। ਦੂਜੇ ਸ਼ਬਦਾਂ ਵਿਚ ਸੁਸਾਇਟੀ ਦੇ ਸਮੁੱਚੇ ਪ੍ਰਚਾਰ ਦਾ ਮੁੱਖ ਨਿਸ਼ਾਨਾ ਲੋਕਾਂ ਦਾ ਸੋਚਣ ਢੰਗ ਵਿਗਿਆਨਕ ਅਤੇ ਤਰਕਸ਼ੀਲ ਬਨਾਉਣਾ ਹੈ।

ਜਿਸ ਤਰ੍ਹਾਂ ਕਿ ਪਹਿਲਾਂ ਕਿਹਾ ਜਾ ਚੁੱਕਾ ਹੈ ਇਹਨਾਂ ਅੰਧਵਿਸ਼ਵਾਸਾਂ ਦੇ ਜਾਰੀ ਰਹਿਣ ਲਈ ਇੱਕ ਵੱਡਾ ਕਾਰਣ ਮਾਨਸਿਕ ਰੋਗਾਂ ਪ੍ਰਤੀ ਠੀਕ ਸਮਝ ਨਾ ਹੋਣਾ ਵੀ ਹੈ। ਸੋ ਰੈਸ਼ਨਲਿਸਟ ਸੋਸਾਇਟੀ ਨੂੰ ਆਪਣੇ ਹੋਂਦ ਵਿਚ ਆਉਣ ਸਮੇਂ ਤੋਂ ਲੈ ਕੇ ਹੀ ਮਾਨਸਿਕ ਰੋਗੀਆਂ ਬਾਰੇ ਅਸਲੀਅਤ ਸਪਸ਼ਟ ਕਰਨ ਅਤੇ ਇਹਨਾਂ ਬਾਰੇ ਆਮ ਜਨਤਾ ਦਾ ਦ੍ਰਿਸ਼ਟੀਕੋਣ ਬਦਲਣ ਲਈ ਤਾਣ ਲਾਉਣਾ ਪੈ ਰਿਹਾ ਹੈ। ਇਸ ਪ੍ਰਕਿਰਿਆ ਵਿਚ ਸੋਸਾਇਟੀ ਦੇ ਵਰਕਰਾਂ ਨੂੰ ਹਰ ਕਿਸਮ ਦੇ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਲਈ ਵੀ ਹੱਥ ਅਜ-ਮਾਉਣਾ ਪਿਆ ਹੈ। ਚਾਹੇ ਇਸ ਕੰਮ ਵਿਚ ਬਹੁਤ ਸਫਲਤਾ ਵੀ ਹਾਸਲ ਹੋਈ ਹੈ ਜੋ ਸਾਡੇ ਵਰਕਰਾਂ ਦੀ ਇਸ ਵਿਸ਼ੇ ਵਿਚ ਕਿਸੇ ਕਿਸਮ ਦੀ ਵਿਸ਼ੇਸ਼ ਟ੍ਰੇਨਿੰਗ ਤੋਂ ਵਾਂਝੇ ਹੋਣ ਨੂੰ ਦੇਖਦਿਆਂ ਹੋਇਆਂ ਹੈਰਾਨੀਜਨਕ ਹੀ ਕਹੀ ਜਾ ਸਕਦੀ ਹੈ ਪਰ ਪੰਜਾਬ ਦੇ ਹਰ ਇੱਕ ਮਾਨਸਿਕ ਰੋਗੀ ਦੀਆਂ ਸਮਸਿ-ਆਵਾਂ ਨੂੰ ਸਮਝਣਾ ਅਤੇ ਉਸ ਨੂੰ ਠੀਕ ਕਰਨਾ ਸੁਸਾਇਟੀ ਲਈ ਅਸੰਭਵ ਅਤੇ ਉਸਦੇ ਦਾਇਰੇ ਤੋਂ ਬਾਹਰਲਾ ਕੰਮ ਹੈ। ਮਾਹਿਰਾਂ ਵਲੋਂ ਲਾਏ ਇੱਕ ਅੰਦਾਜੇ ਮੁਤਾਬਿਕ ਆਬਾਦੀ ਦਾ 5 ਤੋਂ 10%ਤੱਕ ਹਿੱਸਾ ਮਾਨਸਿਕ ਰੋਗਾਂ ਦਾ ਸ਼ਿਕਾਰ ਹੁੰਦਾ ਹੈ। ਸੋ ਕੇਵਲ ਪੰਜਾਬ ਵਿਚ ਹੀ ਮਾਨਸਿਕ ਰੋਗੀਆਂ ਦੀ ਗਿਣਤੀ ਲੱਖਾਂ ਵਿਚ ਪਹੁੰਚ ਜਾਂਦੀ ਹੈ। ਚਾਹੇ ਇਹਨਾਂ ਸਾਰੇ ਮਾਨਸਿਕ ਰੋਗੀਆਂ ਦਾ ਸੰਬੰਧ ਤਾਂ ਭੂਤਾਂ-ਪ੍ਰੇਤਾਂ ਨਾਲ ਨਹੀਂ ਜੋੜਿਆ ਜਾਂਦਾ ਪ੍ਰੰਤੂ ਫੇਰ ਵੀ ਬਹੁਤੇ ਰੋਗ ਖਾਸ ਕਰ ਹਿਸਟੀਰੀਆ, ਨਿਊਰਸਥੀਨੀਆ, ਪਾਗਲਪਣ ਦੀਆਂ ਉਹ ਕਿਸਮਾਂ ਜਿਨ੍ਹਾਂ ਵਿਚ Hellucinations (ਮਨੋਭਰਮ) ਅਤੇ Delusions (ਨਰਮੂਲ ਭਰਮ) ਹੁੰਦੇ ਹੋਣ ਅਕਸਰ ਹੀ ਭੂਤਾਂ-ਪ੍ਰੇਤਾਂ ਨਾਲ ਜੋੜ ਲਏ ਜਾਂਦੇ ਹਨ। ਕਈ ਵਾਰ ਮਾਨ-ਸਿਕ ਰੋਗੀ ਅਚੇਤ ਜਾਂ ਸੁਚੇਤ ਤੌਰ ਤੇ ਅਜਿਹੀਆਂ ਕ੍ਰਿਆਵਾਂ ਵੀ ਕਰਦਾ ਹੈ ਜੋ ਉਸਦੇ ਘਰ ਅਤੇ ਆਂਢ-ਗੁਆਂਢ ਵਿਚ ਵੱਡੇ ਭਰਮ ਖੜੇ ਕਰ ਦਿੰਦੀਆਂ ਹਨ ਜਿਵੇਂ ਕਿ ਅੱਗ ਲੱਗਣਾ, ਕਪੜੇ ਪਾਟਣਾ, ਇੱਟਾਂ, ਡਲੇ ਪੈਸੇ ਆਦਿ ਡਿੱਗਣੇ ਆਦਿ। ਅਜਿਹੀਆਂ ਘਟਨਾਵਾਂ ਖਾਸ ਤੌਰ ਤੇ ਲੋਕਾਂ ਵਿਚ ਭੂਤਾਂ-ਪ੍ਰੇਤਾਂ ਜਾਂ ਹੋਰ ਗੈਰ ਕੁਦਰਤੀ ਸ਼ਕਤੀਆਂ ਦੀ ਹੋਂਦ ਦਾ ਭਰਮ ਪੈਦਾ ਕਰਦੀਆਂ ਹਨ। ਅਜਿਹੀਆਂ ਘਟਨਾਵਾਂ ਦੀ ਪੜਤਾਲ ਕਰਕੇ ਫੌਰੀ ਤੌਰ ਤੇ ਪਰਦਾਫਾਸ਼ ਕਰਨਾ ਜ਼ਰੂਰੀ ਬਣਦਾ ਹੈ ਤਾਂ ਜੋ ਅਸਲੀਅਤ ਲੋਕਾਂਦੇ ਸਾਹਮਣੇ ਸਪਸ਼ਟ ਕੀਤੀ ਜਾ ਸਕੇ। ਪਰ ਜਿੱਥੇ ਤੱਕ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਦਾ ਸੰਬੰਧ ਹੈ ਇਹ ਇਕ ਗੁੰਝਲਦਾਰ ਕੰਮ ਹੈ ਜੋ ਮਨੋਵਿਗਿਆਨ (Psychology) ਅਤੇ ਮਨੋਚਕਿਤਸਾ (Psyehiatry) ਦੇ ਖੇਤਰ ਵਿਚ ਵਿਸ਼ੇਸ਼ ਟ੍ਰੇਨਿੰਗ ਅਤੇ ਮੁਹਾਰਤ ਦੀ ਮੰਗ ਕਰਦਾ ਹੈ। **ਗੱਲ ਇਕੱਲੇ-ਇਕੱਲੇ ਮਾਨਸਿਕ ਰੋਗੀ ਨੂੰ ਠੀਕ ਕਰਨ ਦੀ ਨਹੀਂ ਸਗੋਂ ਰੋਗਾਂ ਪ੍ਰਤੀ ਨਜ਼ਰੀਆ ਬਦਲਣ ਦੀ ਹੈ। ਮਾਨਸਿਕ ਰੋਗਾਂ ਨੂੰ ਕਿਸੇ ਭੂਤ-ਪ੍ਰੇਤ ਜਾਂ ਬਦਰੂਹ ਦਾ ਸਾਇਆ ਸਮਝਣ ਦੀ ਬਜਾਏ ਉਸ ਨੂੰ ਇੱਕ ਬੀਮਾਰੀ ਵਜੋਂ ਸਮਝ ਕੇ ਉਸ ਦੇ ਕਾਰਣਾਂ ਨੂੰ ਸਮਸ਼ਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜਿਵੇਂ ਕਿ ਪਹਿਲਾਂ ਸਪਸ਼ਟ ਕੀਤਾ ਜਾਂ ਚੁੱਕਾ ਹੈ ਮਾਨਸਿਕ ਰੋਗੀ ਹੋਇਆ ਵਿਅਕਤੀ ਮੁੱਖ ਤੌਰ ਤੇ ਆਪਣੀਆਂ ਹਾਲਤਾਂ ਦੀ ਹੀ ਪੈਦਾਵਾਰ ਹੁੰਦਾ ਹੈ। ਉਹਨਾਂ ਹਾਲਤਾ ਨੂੰ ਜਾਂ ਉਸ ਦੇ ਮਨ ਨੂੰ ਬੇਚੈਨ ਕਰਨ ਵਾਲੇ ਕਾਰਣਾਂ ਨੂੰ ਸਮਝਣਾਂ ਉਸਦੇ ਨੇੜਲੇ ਦੋਸਤਾਂ-ਮਿੱਤਰਾਂ, ਗਵਾਂਢੀਆਂ ਅਤੇ ਘਰ ਦੇ ਮੈਂਬਰਾਂ ਵਾਸਤੇ ਕਿਸੇ ਬਾਹਰੋਂ ਠੀਕ ਕਰਨ ਗਏ ਵਿਅਕਤੀ ਨਾਲੋਂ ਵਧੇਰੇ ਸੌਖੇਰਾ ਹੁੰਦਾ ਹੈ। ਜੇ ਉਹਨਾਂ ਨੂੰ ਚੇਲਿਆਂ ਜਾਂ ਸਾਧਾਂ ਮਗਰ ਭੱਜਣ ਦੀ ਬਜਾਏ ਇਸ ਪਾਸੇ ਸੋਚਣਾ ਚਾਹੀਦਾ ਹੈ ਅਤੇ ਲੋੜ ਪੈਣ ਤੇ ਮਨੋ-ਰੋਗਾਂ ਦੇ ਮਾਹਿਰ ਡਾਕਟਰਾਂ ਦੀ ਸਲਾਹ ਲੈਣੀ ਚਾਹੀਦੀ ਹੈ। ਇਸ ਕੰਮ ਵਿਚ ਰੈਸ਼ਨਲਿਸਟ ਸੁਸਾਇਟੀ ਦੇ ਵਰਕਰ ਜਿੰਨ੍ਹਾਂ ਕੁ ਸਹਾਈ ਰੋਲ ਕਰ ਸਕਦੇ ਹਨ ਉਹ ਕਰਨਗੇ ਅਤੇ ਕਰਦੇ ਵੀ ਹਨ, ਪਰ ਇਸ ਬਾਰੇ ਮੁੜ ਸਪਸ਼ਟ ਹੋਣ ਦੀ ਲੋੜ ਹੈ ਕਿ ਮਾਨਸਿਕ ਰੋਗੀਆਂ ਦਾ ਇਲਾਜ ਕਰਨਾ ਹੀ ਸੋਸਾਇਟੀ ਦਾ ਇੱਕੋ-ਇੱਕ ਜਾਂ ਮੁੱਖ ਕਾਰਣ ਨਹੀਂ।**

ਇਸੇ ਤਰ੍ਹਾਂ ਹਿਪਨੋਟਿਜ਼ਮ ਬਾਰੇ ਬਹੁਤ ਸਾਰੇ ਭੁਲੇਖੇਬਣ ਗਏ ਹਨ । ਹਿਪਨੋਟਿਜ਼ਮ ਕੁਝ ਕਿਸਮਾਂ ਦੇ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਵਿਚ ਕਾਫੀ ਪ੍ਰਭਾਵਸ਼ਾਲੀ ਹੈ। ਖਾਸ ਕਰਕੇ ਜਦ ਕੋਈ ਵਿਅਕਤੀ ਅਚੇਤ ਤੌਰ ਤੇ ਘਟਨਾਵਾਂ ਕਰਦਾ ਹੈ ਤਾਂ ਹਿਪਨੋਟਿਜ਼ਮ ਦੀ ਵਰਤੋਂ ਅਜਿਹੇ ਕੇਸਾਂ ਵਿਚ ਬਹੁਤ ਸਹਾਈ ਹੁੰਦੀ ਹੈ। ਪਰ ਹਿਪਨੋਟਿਜ਼ਮ ਨੂੰ ਹਰ ਮਰਜ ਦੀ ਦਵਾ ਸਮਝਣਾ ਠੀਕ ਨਹੀਂ। ਇਹ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਦੇ ਅਨੇਕਾਂ ਢੰਗਾਂ ਵਿਚੋਂ ਕੇਵਲ ਇਕ ਹੈ। ਸੋਸਾਇਟੀ ਦੇ ਹਮਦਰਦ ਸਾਥੀਆਂ ਵਲੋਂ ਹਰ ਮਾਨਸਿਕ ਰੋਗੀ ਬਾਰੇ ਹੀ ਅਕਸਰ ਇਹ ਆਸ ਕੀਤੀ ਜਾਂਦੀ ਹੈ ਕਿ ਸੋਸਾਇਟੀ ਦਾ ਕੋਈ ਵਰਕਰ ਆ ਕੇ ਇਸ ਨੂੰ ਹਿਪਨੋਟਾਈਜ਼ ਕਰੇ ਅਤੇ



ਠੀਕ ਕਰਕੇ ਵਾਪਿਸ ਜਾਵੇ। ਕਈ ਵਾਰ ਤਾਂ ਅਜਿਹੇ ਕੇਸਾਂ ਨੂੰ ਵਕਾਰ ਦਾ ਸਵਾਲ ਵੀ ਬਣਾ ਲਿਆ ਜਾਂਦਾ ਹੈ ਜੋ ਠੀਕ ਨਹੀਂ ਹੈ।

ਸੋ, ਸਾਡੇ ਪਾਠਕਾਂ ਅਤੇ ਰੈਸ਼ਨਲਿਸਟ ਸੋਸਾਇਟੀ ਦੇ ਹਮਦਰਦ ਸਾਥੀਆਂ ਨੂੰ ਇਹਨਾਂ ਗੱਲਾਂ ਦਾ ਖਿਆਲ ਰੱਖਣਾ ਚਾਹੀਦਾ ਹੈ ਤਾਂ ਜੋ ਰੈਸ਼ਨਲਿਸਟ ਸੋਸਾਇਟੀ ਪੰਜਾਬ ਆਪਣੀ ਵੱਧ ਤੋਂ ਵੱਧ ਸ਼ਕਤੀ ਅਤੇ ਸਮੱਰਥਾ ਹਰ ਕਿਸਮ ਦੇ ਅੰਧ-ਵਿਸ਼ਵਾਸਾਂ ਅਤੇ ਧਾਰਮਿਕ ਜਨੂੰਨ ਦੇ ਖਿਲਾਫ ਲਾ ਸਕੇ।

ਅਸੀਂ ਆਪਣੇ ਪਾਠਕਾਂ ਨੂੰ ਮਾਨਜਿਕ ਰੋਗਾਂ ਬਾਰੇ ਕੁਝ ਨਾ ਕੁਝ ਜਾਣਕਾਰੀ ਪਹਿਲਾਂ ਵੀ ਅਕਸਰ ਹੀ ਇਸ ਮੈਗਜੀਨ ਰਾਹੀਂ ਦਿੰਦੇ ਰਹੇ ਹਾਂ। ਹੁਣ ਆਉਣ ਵਾਲੇ ਅੰਕ ਤੋਂ ਵੱਖ-ਵੱਖ ਕਿਸਮ ਦੇ ਮਾਨਸਿਕ ਰੋਗਾਂ ਬਾਰੇ ਬੁਨਿਆਦੀ ਜਾਣਕਾਰੀ ਦੇਣ ਲਈ ਇੱਕ ਲੇਖ ਲੜੀ ਸ਼ੁਰੂ ਕਰ ਰਹੇ ਹਾਂ। ਇਸ ਅੰਕ ਵਿਚ ਮਾਨਸਿਕ ਰੋਗਾਂ ਦੀਆਂ ਮੁੱਖ ਕਿਸਮਾਂ ਬਾਰੇ ਇੱਕ ਮੋਟਾ ਖਾਕਾ ਪੇਸ਼ ਕੀਤਾ ਜਾ ਰਿਹਾ ਅਤੇ ਅਗਲੇ ਅੰਕ ਵਿਚ ਤੁਸੀਂ ਬਹੁਤ ਹੀ ਆਮ ਮਾਨਸਿਕ ਬਿਮਾਰੀ **ਹਿਸਟੀਰੀਆ** ਬਾਰੇ ਪੜੋਗੇ। ✠

# ਮਾਨਸਿਕ ਰੋਗਾਂ ਦੀਆਂ ਕਿਸਮਾਂ

ਮਨੋਵਿਗਿਆਨੀਆਂ ਦੁਆਰਾ ਮਾਨਸਿਕ ਰੋਗਾਂ ਅਤੇ ਨੁਕਸਾਂ ਨੂੰ ਮੋਟੇ ਤੌਰ ਤੇ ਹੇਠ ਲਿਖੀਆਂ ਕਿਸਮਾਂ ਵਿਚ ਵੰਡਿਆ ਜਾਂਦਾ ਹੈ।

## 1. ਨਿਊਰਾਸਿਸ
## (Neuroses)

ਇਸ ਕਿਸਮ ਦੇ ਮਾਨਸਿਕ ਰੋਗੀ ਆਪਣਾ ਰੋਜ਼ਾਨਾ ਕਾਰ ਵਿਹਾਰ ਕਰਨ ਦੇ ਕਿਸੇ ਨਾ ਕਿਸੇ ਹੱਦ ਤੀਕ ਸਮਰੱਥ ਹੁੰਦੇ ਹਨ। ਪਰ ਉਹਨਾਂ ਦਾ ਵਿਵਹਾਰ ਅਸਾਵਾਂ ਹੁੰਦਾ ਹੈ ਅਤੇ ਥੋੜਾ ਜਿਹਾ ਵਾਹ ਪੈਣ ਤੇ ਸਪਸ਼ਟ ਹੋ ਜਾਂਦਾ ਹੈ ਕਿ ਅਸਲ ਵਿਚ ਉਹ ਕਿਸੇ ਆਸ਼ਿਕ ਰੋਗ ਦਾ ਸ਼ਿਕਾਰ ਹਨ। ਇਹਨਾਂ ਦੇ ਲੱਛਣ ਆਮ ਕਰਕੇ ਤਣਾਅ ਵਾਲੀਆਂ ਹਾਲਤਾਂ ਜਾਂ ਭਾਵੁਕਤਾ ਦੇ ਪਲਾਂ ਵਿਚ ਪ੍ਰਗਟ ਹੁੰਦੇ ਹਨ। ਇਸ ਵਰਗ ਵਿਚ ਹੇਠ ਲਿਖੇ ਰੋਗ ਸ਼ਾਮਲ ਹਨ।

ਹਿਸਟੀਰੀਆ (Hysteria)—ਜੋ ਕਿ ਧਿਆਨ ਖਿੱਚਣ ਜਾਂ ਹਮਦਰਦੀ ਲੈਣ ਲਈ ਕੀਤੀ ਗਈ ਅਚੇਤ ਮਨ ਦੀ ਬਹਾਨੇਬਾਜ਼ੀ ਹੈ।

ਨਿਊਰੋਸਥੀਨੀਆ (Neurasthenia)-- ਹਰ ਸਮੇਂ ਥੱਕੇ ਰਹਿਣਾ, ਕੰਮ ਕਾਰ ਨੂੰ ਜੀ ਨਾ ਕਰਨਾ।

ਚਿੰਤਾ ਰੋਗ—(Anxiety Neurosis)—ਲੋੜੋਂ ਵੱਧ ਚਿੰਤਾ ਅਤੇ ਬੇਸਬਰੇਪਣ ਦਾ ਸ਼ਿਕਾਰ ਹੋਣਾ।

ਖਬਤੀ ਬੰਨਣ ਰੋਗ (obsessive-Compulsive)—ਮਨ ਵਿਚ ਮੁੜ-ਮੁੜ ਉਹੀ ਵਿਚਾਰ ਆਈ ਜਾਣੇ ਜਾਂ ਘੜੀ ਮੁੜੀ ਇਕੋ ਕ੍ਰਿਆ ਨੂੰ ਦੁਹਰਾਈ ਜਾਣਾ। ਜਿਸ ਤਰ੍ਹਾਂ ਹਰ ਵਕਤ ਹੱਥ ਧੋਂਦੇ ਰਹਿਣਾ।

ਫੋਬੀਆ (Phobia)—ਕੁਝ ਵਿਸ਼ੇਸ਼ ਵਸਤਾਂ ਜਾਂ ਹਾਲਤਾਂ ਤੋਂ ਬੇਦਲੀਲਾ ਅਤੇ ਬਹੁਤ ਜ਼ਿਆਦਾ ਡਰ।

ਇਹਨਾਂ ਤੋਂ ਬਿਨਾਂ ਨੀਂਦ ਵਿਚ ਤੁਰਨਾ (Somna-mbulism) ਅਤੇ ਅਚੇਤ ਤੌਰ ਤੇ ਅੱਗ ਲਾਉਣ, ਕਪੜੇ ਪਾੜਨ ਵਰਗੀਆਂ ਘਟਨਾਵਾਂ ਕਰਨੀਆਂ ਵੀ ਨਿਊਰਾਸਿਸ ਵਿਚ ਹੀ ਸ਼ਾਮਿਲ ਹਨ। ਇਸ ਕਿਸਮ ਦੇ ਰੋਗਾਂ ਦਾ ਮਨੋ-ਵਿਗਿਆਨ ਢੰਗਾਂ ਰਾਹੀਂ ਇਲਾਜ ਕੀਤੇ ਜਾਣਾ ਸੰਭਵ ਹੁੰਦਾ ਹੈ।

## ਸਾਈਕੋਸਿਸ (Psychoses)

ਸਾਈਕੋਸ਼ਿਸ ਵਿਚ ਵਿਅਕਤੀ ਅਪਣੇ ਆਲੇ-ਦੁਆਲੇ ਤੋਂ ਟੁੱਟ ਜਾਂਦਾ ਹੈ ਅਤੇ ਉਸਦਾ ਵਿਅਕਤੀਤਵ ਖੇਰੂੰ-ਖੇਰੂੰ ਹੋ ਜਾਂਦਾ ਹੈ। ਹਰ ਪ੍ਰਕਾਰ ਦੇ ਪਾਗਲ, ਝੱਲੇ, ਸ਼ੁਦਾਈ, ਕਮਲੇ ਇਸ ਵਰਗ ਵਿਚ ਆਉਂਦੇ ਹਨ। ਕਿਉਂਕਿ ਇਹਨਾਂ ਦਾ ਮਾਨਸਿਕ ਪ੍ਰਬੰਧ ਪੂਰੀ ਤਰ੍ਹਾਂ ਹਿੱਲ ਚੁੱਕਾ ਹੈ ਅਤੇ ਆਲੇ-ਦੁਆਲੇ ਤੋਂ ਟੁੱਟਾ ਹੋਇਆ ਹੁੰਦਾ ਹੈ ਇਸ ਲਈ ਇਹਨਾਂ ਦਾ ਮਨੋਵਿਗਿਆਨਕ ਵਿਧੀਆਂ ਰਾਹੀਂ ਇਲਾਜ ਕਰਨਾ ਆਮ ਕਰਕੇ ਮੁਸ਼ਕਿਲ ਹੀ ਹੁੰਦਾ ਹੈ। ਇਹਨਾਂ ਦਾ ਇਲਾਜ ਮਾਹਿਰ ਡਾਕਟਰਾਂ ਦੁਆਰਾ ਹੀ ਕੀਤਾ ਜਾ ਸਕਦਾ ਹੈ ਜੋ ਇਹਨਾਂ ਨੂੰ ਬਿਜਲੀ ਝਟਕਿਆਂ ਰਾਹੀ ਮੈਟ੍ਰਾਜ਼ੋਲ ਵਰਗੀਆਂ ਦਵਾਈਆਂ ਰਾਹੀਂ ਜਾਂ ਦਿਮਾਗ ਦੀ ਸਰਜਰੀ ਆਦਿ ਢੰਗਾਂ ਰਾਹੀਂ ਠੀਕ ਕਰਨ ਦੀ ਕੋਸ਼ਿਸ਼ ਕਰਦੇ ਹਨ। ਪਰ ਅਜੇ ਤੀਕ ਪਾਗਲਪਣ ਦਾ ਪੂਰੀ ਤਰ੍ਹਾਂ ਇਲਾਜ ਹੋਣਾ ਸੰਭਵ ਨਹੀਂ ਹੋਇਆ ਹੈ ਪੱਕਾ ਲਿਲਾਜ ਕੁਝ ਪ੍ਰਤੀਸ਼ਤ ਦਾ ਹੀ ਸਫਲ ਹੁੰਦਾ ਹੈ, ਬਾਕੀਆਂ ਨੂੰ ਥੋੜੀ ਬਹੁਤ ਅਸਥਾਈ ਰਾਹਤ ਹੀ ਮਿਲਦੀ ਹੈ। ਸਾਈਕੋਸਿਸ ਅਧੀਨ ਵੀ ਰੋਗਾ ਦੀਆਂ ਅੱਗੇ ਵੱਖ-ਵੱਖ ਕਿਸਮਾਂ ਹਨ ਜਿੰਨ੍ਹਾਂ ਬਾਰੇ ਜਾਣਕਾਰੀ ਵਿਗਿਆਨਕ ਵਿਚਾਰ ਦੇ ਆਉਣ ਵਾਲੇ ਅੰਕਾਂ ਵਿਚ ਇਸ ਲੇਖ ਲੜੀ ਦੇ ਅਧੀਨ ਦਿੱਤੀ ਜਾਵੇਗੀ।

### ਮਨੋ-ਸਰੀਰਕ ਬਿਮਾਰੀਆਂ
### (Psychosomatic Diseases)

ਇਹਨਾਂ ਬੀਮਾਰੀਆਂ ਦੇ ਲੱਛਣ ਚਾਹੇ ਸਰੀਰਕ ਰੋਗਾਂ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ ਪ੍ਰਤੂੰ ਉਹਨਾਂ ਪਿੱਛੇ ਅਸਲ ਕਾਰਣ ਮਾਨਸਿਕ ਹੁੰਦੇ ਹਨ। ਇਸੇ ਕਾਰਣ ਆਮ ਦਵਾਈਆਂ ਨਾਲ ਇਹ ਠੀਕ ਨਹੀਂ ਹੁੰਦੇ ਜਾਂ ਕੇਵਲ ਅਸਥਾਈ ਤੌਰ ਤੇ ਹੀ ਠੀਕ ਹੁੰਦੇ ਹਨ। ਇਹਨਾਂ ਦਾ ਇਲਾਜ ਮਨੋਵਿਗਿਆਨਕ ਢੰਗਾਂ ਨਾਲ ਮਾਨਸਿਕ ਗੁੰਝਲਾਂ ਲੱਭ ਕੇ ਹੱਲ ਕਰਨ ਨਾਲ ਹੀ ਹੁੰਦਾ ਹੈ। ਮਿਹਦੇ ਵਿਚ ਤਿਜ਼ਾਬੀਪਣ ਅਤੇ ਜਲਨ, ਬਲੱਡ ਪ੍ਰੈਸ਼ਰ, ਸਿਰ ਦਖਦੇ ਰਹਿਣਾ, ਦਿਲ ਦੀ ਜ਼ਿਆਦਾ ਧੜਕਣ ਆਦਿ ਅਨੇਕਾਂ ਰੋਗ ਬਹੁਤ ਵਾਰੀ ਮਨੋਸਰੀਰਕ ਬਿਮਾਰੀਆਂ ਦੇ ਰੂਪ ਵਿਚ ਹੁੰਦੇ ਹਨ। ਪ੍ਰਤੂੰ ਇਹ ਖਿਆਲ ਰੱਖਣਾ ਚਾਹੀਦਾ ਹੈ ਕਿ ਇਹਨਾ ਦੇ ਕਾਰਣ ਨਿਰੋਲ ਸਰੀਰਕ ਵੀ ਹੋ ਸਕਦੇ ਹਨ।

**ਅਪਰਾਧੀ ਮਾਨਸਿਕਤਾ ਵਾਲੇ** (Psychopaths)

ਬਹੁਤ ਸਾਰੇ ਆਦੀ ਅਪਰਾਧੀ ਇਸ ਵਰਗ ਵਿਚ ਆਉਂਦੇ ਹਨ। ਉਹਨਾਂ ਦੀ ਮਾਨਸਿਕ ਬਣਤਰ ਵਿਸ਼ੇਸ਼ ਪ੍ਰਕਾਰ ਦੀ ਬਣ ਜਾਂਦੀ ਹੈ, ਜਿਸ ਸਦਕਾ ਉਹ ਆਮ ਵਿਅਕਤੀਆਂ ਵਾਂਗ ਆਪਣੀਆਂ ਗਲਤੀਆਂ ਦੇ ਪਿਛਲੇ ਸਿੱਟਿਆਂ ਤੋਂ ਕੁਝ ਵੀ ਸਿੱਖ ਸਕਣ ਤੋਂ ਅਸਮਰਥ ਹੁੰਦੇ ਹਨ। ਇਸੇ ਕਰ ਕੇ ਉਹਨਾਂ ਤੇ ਸਜ਼ਾ ਆਦਿ ਦਾ ਕੋਈ ਅਸਰ ਨਹੀਂ ਹੁੰਦਾ। ਅੱਜ ਕੱਲ ਇਸ ਸ਼੍ਰੇਣੀ ਦੇ ਵਿਅਕਤੀਆਂ ਨੂੰ ਕੇਵਲ ਸਜ਼ਾ ਦੇਣ ਦੇ ਨਾਲ-ਨਾਲ ਮਨੋਵਿਗਿਆਨਿਕ ਤੌਰ ਤੇ ਠੀਕ ਕਰਨ ਦੀ ਲੋੜ ਵੀ ਮਹਿਸੂਸ ਕੀਤੀ ਜਾਂਦੀ ਹੈ।

**ਮੰਦ ਬੁੱਧੀ** (Mental Retardation)

ਕੁਝ ਵਿਅਕਤੀਆਂ ਦੀ ਬੁੱਧੀ ਸਾਧਾਰਣ ਨਾਲੋਂ ਬਹੁਤ ਘੱਟ ਹੁੰਦੀ ਹੈ ਜਿਨਾਂ ਵਾਸਤੇ ਆਮ ਕਰਕੇ ਮੂਰਖ ਜਾਂ ਬੁੱਧੂ ਆਦਿ ਸ਼ਬਦ ਵਰਤੇ ਜਾਂਦੇ ਹਨ। ਇਹ ਬਿਮਾਰੀ ਦੀ ਬਜਾਏ ਇੱਕ ਘਾਟ ਜਾਂ ਬਣਤਰੀ ਨੁਕਸ ਹੈ ਜਿਸਦਾ ਇਲਾਜ ਤਾਂ ਨਹੀਂ ਹੈ ਪ੍ਰਤੂੰ ਉਹਨਾ ਨੂੰ ਕੁਝ ਵਿਸ਼ੇਸ਼ ਢੰਗਾਂ ਨਾਲ ਸਿੱਖਿਆ ਦੇ ਕੇ ਆਪਣਾ ਆਪ ਠੀਕ ਤਰ੍ਹਾਂ ਸੰਭਾਲਣ ਅਤੇ ਜ਼ਿੰਦਗੀ ਜਿਉਣ ਦੇ ਸਮਰੱਥ ਬਣਾਇਆ ਜਾ ਸਕਦਾ ਹੈ। ✠

# ਗੁਪਤ ਖਜ਼ਾਨਾ ਲੱਭਣ ਲਈ ਰਾਜਸਥਾਨ ਵਿਚ ਮਾਸੂਮ ਬੱਚੇ ਦੀ ਬਲੀ

> 1987 ਦੌਰਾਨ ਰਾਜਸਥਾਨ ਵਿਚ ਨਾ ਕੇਵਲ ਰੂਪਕੰਵਰ ਨਾਮ ਦੀ ਮੁਟਿਆਰ ਨੂੰ ਸਤੀ ਦੇ ਰੂਪ ਵਿਚ ਜਿਉਂਦਾ ਜਲਾ ਦਿੱਤਾ ਗਿਆ ਸਗੋਂ ਇਕ ਚਾਰ ਸਾਲਾ ਬੱਚੇ ਦੀ ਨਰਬਲੀ ਦਾ ਘਿਣਾਉਣਾ ਕਾਂਡ ਵੀ ਇਸੇ ਸੂਬੇ ਵਿਚ ਵਾਪਰਿਆ। ਨਵੰਬਰ 87 ਵਿਚ ਹੋਏ ਇਸ ਕਾਂਡ ਦੀ ਇਕ ਵਿਸਥਾਰੀ ਰਿਪੋਰਟ ਹਿੰਦੀ ਪਤ੍ਰਿਕਾ 'ਨੂਤਨ ਕਹਾਣੀਆਂ' ਵਿਚ ਪ੍ਰਕਾਸ਼ਿਤ ਹੋਈ ਹੈ ਜਿਸਦੀ ਕਹਾਣੀ ਅਸੀਂ ਆਪਣੇ ਪਾਠਕਾਂ ਨਾਲ ਸਾਂਝੀ ਕਰ ਰਹੇ ਹਾਂ। ਇਹ ਕਾਂਡ ਇਕ ਵਾਰ ਫਿਰ ਦਰਸਾਉਂਦਾ ਹਾਂ ਕਿ ਸਾਡੇ ਸਮਾਜ ਵਿਚ ਪਸਰੇ ਅੰਧ-ਵਿਸ਼ਵਾਸ਼ਾਂ ਦੇ ਕੋਹੜ ਖਿਲਾਫ ਲੜਨ ਦੀ ਕਿੰਨੀ ਲੋੜ ਬਣੀ ਹੈ।
>
> —ਸੰਪਾਦਕ

ਹਰ ਰੋਜ਼ ਵਾਂਗ ਉਸ ਦਿਨ ਵੀ ਪਵਨ ਸਵੇਰੇ ਹੱਸਦਾ ਖੇਡਦਾ ਸਕੂਲ ਗਿਆ ਅਤੇ ਫਿਰ ਦੁਪਹਿਰੇ ਅੱਧੀ ਛੁੱਟੀ ਵੇਲੇ ਆਪਣੇ ਪਿਤਾ ਨਾਲ ਲਾਡ ਕਰਕੇ 25 ਪੈਸੇ ਟਾਫੀਆਂ ਲਈ ਲੈ ਗਿਆ ਸੀ ਪਰ ਸ਼ਾਮ ਨੂੰ ਉਹ ਸਕੂਲੋਂ ਰੋਜ਼ ਵਾਂਗ ਨਹੀਂ ਮੁੜਿਆ। ਕੀ ਵਾਪਰ ਸਕਦਾ ਸੀ ਉਸ ਮਾਸੂਮ ਨਾਲ? ਮਾਂ-ਬਾਪ ਤੋਂ ਕੁਝ ਸੋਚਿਆ ਨਹੀਂ ਸੀ ਜਾ ਰਿਹਾ। ਨਾ ਕੋਈ ਐਕਸੀਡੈਂਟ ਦੀ ਖਬਰ ਸੀ ਅਤੇ ਨਾ ਹੀ ਉਹਨਾਂ ਦੀ ਕਿਸੇ ਨਾਲ ਕੋਈ ਦੁਸ਼ਮਣੀ ਸੀ। ਪਿਤਾ ਗੋਪਾਲ ਬਾਂਗੜ ਸਾਰੀ ਰਾਤ ਭਾਲ ਕਰਦਾ ਰਿਹਾ। ਉਸ ਕਸਬੇ ਵਿਚਲੇ ਆਪਣੇ ਸਾਰੇ ਦੋਸਤਾਂ ਮਿੱਤਰਾਂ ਦੇ ਘਰਾਂ ਤੋਂ ਪਤਾ ਕੀਤਾ ਪਰ ਕੋਈ ਸੂਹ ਨਾ ਮਿਲੀ। ਪਵਨ ਦੇ ਨਾਨਕੇ ਵੀ ਉਸੇ ਕਸਬੇ ਵਿਚ ਹੀ ਸਨ ਪਰ ਪਵਨ ਉਥੇ ਵੀ ਨਹੀਂ ਗਿਆ ਸੀ। ਸੁਭਾ-ਸੁਭ੍ਹਾ ਤੱਕ ਜਦ ਉਹ ਭਾਲ-ਭਾਲ ਕੇ ਥੱਕ ਗਏ ਤਾਂ ਆਖਰ ਰੋਣ-ਪਿੱਟਣ ਤੋਂ ਬਿਨਾਂ ਉਹ ਜੋ ਹੋਰ ਕਰ ਸਕਦੇ ਸਨ ਉਹ ਇਹੀ ਸੀ ਕਿ ਘੱਟੋ-ਘੱਟ ਪੁਲਿਸ ਕੋਲ ਤਾਂ ਰਿਪੋਰਟ ਦਰਜ ਕਰਵਾਈ ਜਾਵੇ। ਆਖਿਰ ਗੋਪਾਲ ਨੇ ਉਸ ਕਸਬੇ ਬਿਗੋਦ ਦੇ ਥਾਣੇਦਾਰ ਰਾਮ ਪ੍ਰਸ਼ਾਦ ਉਪਾਧਿਆਏ ਕੋਲ ਜਾ ਰਿਪੋਰਟ ਲਿਖਵਾਈ।

ਅਗਲੇ ਦਿਨ ਉਸੇ ਕਸਬੇ ਵਿਚ ਸਥਿਤ ਹਕੀਮ ਜੀ ਵਾਲੇ ਖੂਹ ਕੋਲ ਬੱਚੇ ਗੇਂਦ ਬੱਲਾ ਖੇਡ ਰਰੇ ਸਨ ਕਿ ਗੇਂਦ ਖੂਹ ਵਿਚ ਜਾ ਡਿੱਗੀ। ਗੇਂਦ ਦਾ ਪਤਾ ਕਰਨ ਲਈ ਜਦ



ਇਕ ਬੱਚਾ ਖੂਹ ਵਿਚ ਝਾਕਿਆ ਤਾਂ ਉਸਦੀ ਚੀਕ ਨਿਕਲ ਗਈ। ਚੀਕ ਸੁਣ ਕੇ ਦੂਸਰੇ ਬੱਚੇ ਵੀ ਭੱਜੇ ਆਏ। ਉਹ ਵੀ ਖੂਹ ਵਿਚ ਇਹ ਦੇਖਕੇ ਕਿ ਇਕ ਲਾਸ਼ ਤੈਰ ਰਹੀ ਹੈ ਡਰ ਨਾਲ ਕੰਬਣ ਲੱਗੇ। ਵੇਂਹਦਿਆਂ-ਵੇਂਹਦਿਆਂ ਹੀ ਉਥੇ ਭੀੜ ਜਮਾਂ ਹੋ ਗਈ। ਆਖਿਰ ਲਾਸ਼ ਨੂੰ ਬਾਹਰ ਕੱਢ ਲਿਆ ਗਿਆ। ਖੂਹ ਵਿਚੋਂ ਲਾਸ਼ ਮਿਲਣ ਦੀ ਖਬਰ ਸੁਣ ਕੇ ਸਬ-ਇੰਸਪੈਕਟਰ ਉਪਾਧਿਆਏ ਵੀ ਪੁਲੀਸ ਪਾਰਟੀ ਸਮੇਤ ਪਹੁੰਚ ਗਿਆ। ਉਹ ਲਾਸ਼ ਹੋਰ ਕਿਸੇ ਦੀ ਨਹੀਂ, ਗੋਪਾਲ ਬਾਂਗੜ ਦੇ 4 ਸਾਲਾ ਇਕਲੌਤੇ ਬੇਟੇ ਪਵਨ ਦੀ ਹੀ ਸੀ।

ਭੀਲਵਾੜਾ ਸ਼ਹਿਰ ਤੋਂ 40 ਕਿਲੋਮੀਟਰ ਦੂਰ ਸਥਿਤ ਇਹ ਬਿਗੋਦ ਕਸਬਾ ਹਮੇਸ਼ਾਂ ਹੀ ਫਿਰਕਾਪ੍ਰਸਤੀ ਦਾ ਸ਼ਿਕਾਰ ਰਿਹਾ ਸੀ। ਛੋਟੀਆਂ-ਛੋਟੀਆਂ ਗੱਲਾਂ ਤੋਂ ਹਿੰਦੂ-ਮੁਸਲਮਾਨਾਂ ਵਿਚ ਕਤਲ ਹੋਏ ਸਨ ਅਤੇ ਕਈ ਵਾਰ ਦੰਗਿਆਂ ਦੀ ਨੌਬਤ ਵੀ ਆ ਚੁੱਕੀ ਸੀ। ਪਵਨ ਦੀ ਲਾਸ਼ ਵੀ ਕਿਉਂਕਿ ਮੁਸਲਿਮ ਬਸਤੀ ਵਿਚੋਂ ਮਿਲੀ ਸੀ ਇਸ ਲਈ ਧਾਰਮਿਕ ਜਨੂਨੀ ਸੋਚ ਵਾਲੇ ਲੋਕਾਂ ਨੇ ਇਸਨੂੰ ਇਕ ਫ਼ਿਰਕੂ ਕਤਲ ਗਰਦਾਨ ਦਿੱਤਾ। ਪੁਲਿਸ ਵਾਲਿਆਂ ਨੇ ਵੀ ਇਸ ਕੇਸ ਦੀ ਸਚਾਈ ਲੱਭਣ ਲਈ ਮੱਥਾ ਮਾਰਨ ਦੀ ਬਜਾਏ ਇਸੇ ਥਿਊਰੀ ਤੇ ਹੀ ਕਾਰਵਾਈ ਕਰ ਦਿੱਤੀ ਕਿ ਇਸ ਦਾ ਕਤਲ ਕਿਸੇ ਮੁਸਲਮਾਨ ਨੇ ਹੀ ਕੀਤਾ ਹੈ। ਭਾਰਤੀ ਪੁਲਿਸ ਦਾ ਕਿਸੇ ਵੀ ਅਪਰਾਧ ਬਾਰੇ 'ਪੁਛਗਿੱਛ' ਕਰਨ ਦਾ ਆਪਣਾ ਇਕ ਖਾਸ ਢੰਗ ਹੈ ਜਿਸ ਤੇ ਚਲਦਿਆਂ ਉਹਨਾਂ ਨੇ ਸਭ ਤੋਂ ਪਹਿਲਾਂ ਇਕ ਮੁਸਲਮਾਨ ਲੜਕੇ ਇਕਬਾਲ ਨੂੰ ਦਬੋਚ ਲਿਆ ਜਿਸ ਨੇ ਸਭ ਤੋਂ ਪਹਿਲਾਂ ਖੂਹ ਵਿਚ ਲਾਸ਼ ਨੂੰ ਦੇਖਿਆ ਸੀ। ਪਹਿਲਾਂ ਪਹਿਲ ਤਾਂ ਇਕਬਾਲ ਆਪਣੇ ਆਪ ਨੂੰ ਨਿਰਦੋਸ਼ ਕਹਿੰਦਾ ਰਿਹਾ ਪਰ ਜਦ ਪੁਲਿਸ ਵਲੋਂ ਤਰ੍ਹਾਂ-ਤਰ੍ਹਾਂ ਦਾ ਤਸ਼ੱਦਦ ਕੀਤਾ ਜਾਣ ਲੱਗਾ ਤਾਂ ਆਖਿਰ ਇਕਬਾਲ ਨੇ ਤਸ਼ੱਦਦ ਸਹਿਣ ਨਾਲੋਂ ਝੂਠਾ ਇਲਜ਼ਾਮ ਕਬੂਲ ਕਰਨਾ ਬਿਹਤਰ ਸਮਝਿਆ।

"ਹਾਏ ਮੈਨੂੰ ਮਾਰੋ ਨਾ, ਖੁਦਾ ਦੇ ਵਾਸਤੇ ਮੈਨੂੰ ਮਾਰੋ ਨਾ। ਪਵਨ ਨੂੰ ਖੂਹ ਵਿਚ ਧੱਕਾ ਮੈਂ ਹੀ ਦਿੱਤਾ ਸੀ।" ਜਦ ਇਕਬਾਲ ਇਹ ਚੀਕਣ ਲੱਗਾ ਤਾਂ ਉਸਦੀ ਕੁਟਾਈ ਬੰਦ ਕਰਕੇ ਥਾਣੇਦਾਰ ਉਪਧਿਆਏ ਨੇ ਐਲਾਨ ਕਰ ਦਿੱਤਾ ਕਿ ਪਵਨ ਦਾ ਕਤਲ ਕੇਸ ਹੱਲ ਕਰ ਲਿਆ ਹੈ ਇਹ ਕਹਾਣੀ ਬਣਾ ਕੇ ਕਿ ਇਕਬਾਲ ਬਦਫੈਲੀ ਕਰਨ ਲਈ ਪਵਨ ਨੂੰ ਫੁਸਲਾ ਕੇ ਖੇਤ 'ਚ ਲੈ ਗਿਆ ਸੀ ਅਤੇ ਫਿਰ ਗਲਾ ਘੁੱਟ ਕੇ ਖੂਹ ਵਿਚ ਸੁੱਟ ਦਿੱਤਾ ਰਿਪੋਰਟ ਡੀ. ਐਸ. ਪੀ. ਦੇ ਦਫਤਰ ਭੇਜ ਦਿੱਤੀ। ਪਰ ਡੀ. ਐਸ. ਪੀ. ਬੰਨੇ ਸਿੰਘ ਨੂੰ ਇਹ ਕਹਾਣੀ ਜਚੀ ਨਹੀਂ। ਇਕਬਾਲ ਸਰੀਰਕ ਤੌਰ ਤੇ ਇਹ ਸਾਰਾ ਕੁਝ ਕਰਨ ਦੇ ਸਮਰੱਥ ਨਹੀਂ ਸੀ ਅਤੇ ਨਾ ਹੀ ਪੋਸਟ ਮਾਰਟਮ ਰਿਪੋਰਟ ਵਿਚ ਬਦਫੈਲੀ ਕੀਤੇ ਹੋਣ ਦਾ ਕੋਈ ਸਬੂਤ ਸੀ। ਬੰਨੇ ਸਿੰਘ ਨੇ ਸਚਾਈ ਤੱਕ ਪੁਜਣ ਲਈ ਆਪਣੇ ਪੁਲਿਸ ਮੁਖਬਿਰਾਂ ਤੋਂ ਜਾਣਕਾਰੀ ਇਕੱਠੀ ਕਰਨੀ ਸੁਰੂ ਕੀਤੀ।

ਇਸੇ ਦੌਰਾਨ ਕਿਸੇ ਨੇ ਡੀ. ਐਸ. ਪੀ. ਨੂੰ ਦਸਿਆ ਕਿ ਬਾਬੂ ਲਾਲ ਦਰਜੀ ਕੁਝ ਐਸ ਤਰ੍ਹਾਂ ਦੀਆਂ ਗੱਲਾਂ ਕਰਦਾ ਸੁਣਿਆ ਗਿਆ ਹੈ ਜਿਵੇਂ ਉਸਦੇ ਹੱਥ ਕੋਈ ਤਕੜਾ ਖਜ਼ਾਨਾ ਲੱਗਣਾ ਹੋਵੇ। ਥੋੜ੍ਹੇ ਦਿਨ ਪਹਿਲਾਂ ਉਸਨੇ ਆਪਣੇ ਇਕ ਜਾਣੂ ਅਸ਼ੋਕ ਨੂੰ ਕਿਹਾ ਸੀ ਕਿ "ਤੇਰੀ ਸ਼ਾਦੀ ਤੇ ਮੈਂ ਇਕ ਕਿਲੋ ਸੋਨਾ ਦੇਵਾਂਗਾ ਅਤੇ ਸਾਰੇ ਬਰਾਤੀਆਂ ਨੂੰ ਇਕ-ਇਕ ਮੁੰਦਰੀ ਭੇਂਟ ਕਰਾਂਗਾ।" ਉਸ ਦੀਆਂ ਗੱਲਾਂ ਊਟ-ਪਟਾਂਗ ਹੋਣ ਦੇ ਨਾਲ-ਨਾਲ ਕੁਝ ਰਹੱਸਮਈ ਵੀ ਜਾਪਦੀਆਂ ਸਨ।

ਪਿਛਲੇ 15 ਸਾਲਾਂ ਤੋਂ ਰਾਮ ਲੀਲਾ ਵਿਚ ਰਾਮ ਦਾ ਰੋਲ ਕਰਨ ਵਾਲੇ ਬਾਬੂ ਲਾਲ ਦਰਜ਼ੀ ਨੂੰ ਪੁਲਿਸ ਵਾਲੇ ਫੜ ਕੇ ਥਾਣੇ ਲੈ ਆਏ। ਬਾਬੂ ਲਾਲ ਤੇ ਸ਼ੱਕ ਦਾ ਇਕ ਹੋਰ ਕਾਰਣ ਇਹ ਵੀ ਸੀ ਕਿ ਪਵਨ ਦੀ ਭਾਲ ਕਰਨ ਵਿਚ ਬਾਬੂ ਲਾਲ ਕੁਝ ਜ਼ਿਆਦਾ ਹੀ ਸਰਗਰਮੀ ਵਿਖਾਉਂਦਾ ਰਿਹਾ ਸੀ ਇਸ ਗੱਲ ਨੇ ਵੀ ਕੁਝ ਸ਼ੱਕ ਉਤਪੰਨ ਕੀਤਾ ਸੀ।

'ਰਾਮ ਜੀ' ਦੇ ਨਾਮ ਨਾਲ ਜਾਣਿਆ ਜਾਂਦਾ ਬਾਬੂ ਲਾਲ ਪਹਿਲਾਂ ਤਾਂ ਰਮਾਇਣ ਦੇ ਦੋਹੇ ਸੁਣਾ-ਸੁਣਾ ਕੇ ਡੀ. ਐਸ. ਪੀ. ਬੰਨੇ ਸਿੰਘ ਨੂੰ ਪ੍ਰਭਾਵਿਤ ਕਰਨ ਦੀ ਕੋਸ਼ਿਸ਼ ਕਰਦਾ ਰਿਹਾ ਪਰ ਆਖਿਰ ਬੰਨੇ ਸਿੰਘ ਵਲੋਂ ਪੁਛੇ ਸਵਾਲਾਂ ਵਿਚ ਉਹ ਉਲਝ ਗਿਆ ਤੇ ਉਸਨੂੰ ਮੰਨਣਾ ਪੈ ਗਿਆ ਕਿ ਪਵਨ ਦੀ ਹੱਤਿਆ ਉਸ ਨੇ ਹੀ ਕੀਤੀ ਸੀ। ਉਸ ਦੇ ਬਿਆਨ ਦੇ ਆਧਾਰ ਤੇ ਇਕਬਾਲ ਨੂੰ ਛੱਡ ਦਿੱਤਾ ਗਿਆ ਅਤੇ ਬਾਬੂ ਦਰਜ਼ੀ ਦੇ ਤਿੰਨ ਹੋਰ ਸਾਥੀਆਂ ਮਦਨ ਸੁਨਾਰ, ਕਿਸਨ ਰੇਬਾਰੀ ਅਤੇ ਮੋਹਨ ਮਹਾਰਾਜ ਨੂੰ ਗ੍ਰਿਫਤਾਰ ਕਰ ਲਿਆ ਗਿਆ।

**ਖ਼ੂਨ ਦਿਉ, ਖਜ਼ਾਨਾ ਪਾਉ—**

ਗ੍ਰਿਫ਼ਤਾਰੀ ਤੋਂ ਬਾਅਦ ਤਿੰਨਾਂ ਨੇ ਆਪਣਾ ਅਪਰਾਧ ਸਵੀਕਾਰ ਕਰ ਲਿਆ। ਇਹ ਕਤਲ, ਜੋ ਕਿ ਅਸਲ ਵਿਚ ਨਰਬਲੀ ਸੀ ਦੇ ਮੁਖ ਸੂਤਰਧਾਰ ਕਿਸ਼ਨ ਰੇਬਾਰੀ ਨੇ ਮਦਨ ਸੁਨਾਰ ਨੇ ਨਾਲ ਹਿੱਸੇਦਾਰੀ ਕਰਕੇ ਪੱਥਰ ਦੀ ਖਾਨ ਦੀ ਖੁਦਾਈ ਦਾ ਕਾਰੋਬਾਰ ਸ਼ੁਰੂ ਕੀਤਾ ਸੀ। ਇਸ ਪੱਥਰ ਦੀ

ਖਾਨ ਦੇ ਨਾਲ ਹੀ ਦੇਵਨਗਰ ਨਾਮ ਦੀ ਇਕ ਵੀਰਾਨ ਗਲੀ ਗੜ੍ਹੀ ਸੀ ਜਿਸ ਬਾਰੇ ਦੰਦ ਕਥਾ ਮਸ਼ਹੂਰ ਸੀ ਕਿ ਉਥੇ ਇਕ ਰਾਜਪੂਤ ਸਰਦਾਰ ਦਾ ਬਹੁਤ ਵੱਡਾ ਖਜ਼ਾਨਾ ਦੱਬਿਆ ਹੋਇਆ ਸੀ ਜਿਸਦੀ ਉਸ ਰਾਜਪੂਤ ਸਰਦਾਰ ਹੁਣ ਜਿੰਨ ਬਣਕੇ ਨਿਗਰਾਨੀ ਕਰਦਾ ਸੀ।

ਕਿਸ਼ਨ ਨੂੰ ਕਿਸੇ ਤਾਂਤਰਿਕ ਨੇ ਕਿਹਾ ਕਿ ਜਿੰਨ ਨੂੰ ਆਦਮੀ ਦੀ ਬਲੀ ਚਾਹੀਦੀ ਹੈ ਫੇਰ ਉਹ ਖੁਸ਼ ਹੋ ਕੇ ਦਬਿਆ ਹੋਇਆ ਖਜ਼ਾਨਾ ਦੇ ਸਕਦਾ ਹੈ। ਨਰਬਲੀ ਵਰਗਾ ਵੱਡਾ ਕੰਮ ਕਿਸ਼ਨ ਇਕੱਲੇ ਦੇ ਵੱਸ ਦੀ ਗੱਲ ਨਹੀਂ ਸੀ, ਇਸ ਲਈ ਉਸਨੇ ਆਪਣੇ ਸਾਂਝੇਦਾਰ ਮਦਨ ਲਾਲ ਅਤੇ ਬਾਬੂ ਲਾਲ ਦਰਜੀ ਨਾਲ ਇਸ ਦੀ ਚਰਚਾ ਕੀਤੀ। ਇਸ ਤੋਂ ਬਾਬੂ ਅਤੇ ਮਦਨ ਨੇ ਕਿਸ਼ਨ ਨੂੰ ਕਿਹਾ ਕਿ ਜੇ ਉਹ ਉਹਨਾਂ ਨੂੰ ਵੀ ਖਜ਼ਾਨੇ ਵਿਚੋਂ ਬਰਾਬਰ ਦਾ ਹਿਸਾ ਦੇਣ ਦਾ ਵਾਅਦਾ ਕਰੇ ਤਾਂ ਉਹ ਉਸਦੀ ਸਹਾਇਤਾ ਕਰ ਸਕਦੇ ਹਨ।

'ਮੈਂ ਹਿਸਾ ਦੇਣ ਤੋਂ ਕਦੋਂ ਨਾਂਹ ਕਰਦਾ ਹਾਂ, ਮੈਥੋਂ ਅਸ਼ਟਾਮ ਕਾਗਜ਼ ਤੇ ਲਿਖਵਾ ਲਵੋ।" ਕਿਸ਼ਨ ਨੇ ਆਪਣੇ ਵਲੋਂ ਪੂਰੀ ਹਾਂ ਕਰ ਦਿੱਤੀ।

ਦੂਜੇ ਦਿਨ ਬਾਬੂ ਅਤੇ ਮਦਨ ਇਕ ਹੋਰ ਚੇਲੇ ਮੋਹਨ ਮਹਾਰਾਜ ਨੂੰ ਮਿਲੇ। ਉਹਨਾਂ ਦੀ ਗੱਲ ਸੁਣ ਕੇ ਮੋਹਨ ਨੇ ਹਿਸਾਬ ਕਿਤਾਬ ਕਰਕੇ ਕਿਹਾ ਕਿ ਇਹ ਗੱਲ ਠੀਕ ਹੈ। ਜੇਕਰ ਇਕ ਬੱਚੇ ਦਾ ਖੂਨ ਉਸ ਜਗ੍ਹਾ ਤੇ ਪੂਜਾ ਪਾਠ ਕਰਕੇ ਛਿੜਕਿਆ ਜਾਵੇ ਤਾਂ ਉਥੇ ਸੋਨੇ-ਚਾਂਦੀ ਅਤੇ ਮੋਤੀਆਂ ਦੇ ਭਰੇ ਹੋਏ ਸੰਦੂਕ ਮਿਲਣਗੇ।

"ਮਹਾਰਾਜ ਤੁਸੀਂ ਸਾਡੇ ਲਈ ਪੂਜਾ ਪਾਠ ਤਾਂ ਕਰ ਦੇਵੋਗੇ ਨਾ ?" ਮਦਨ ਸੁਨਾਰ ਨੇ ਪ੍ਰਸ਼ਨ ਕੀਤਾ।

"ਕਿਉਂ ਨਹੀਂ ਪਰ ਮੇਰੀ ਦਰਸ਼ਣਾ......" ਮੋਹਨ ਬਾਬੇ ਨੇ ਬੁੱਲ੍ਹਾਂ ਤੇ ਜੀਭ ਫੇਰੀ।

"ਜੋ ਵੀ ਮਿਲੇਗਾ ਉਸ ਵਿਚ ਸਭ ਦਾ ਬਰਾਬਰ ਹਿੱਸਾ ਹੋਵੇਗਾ।" ਬਾਬੂ ਲਾਲ ਨੇ ਆਪਣੇ ਵਲੋਂ ਵਾਅਦਾ ਕਰ ਦਿੱਤਾ।

"ਠੀਕ ਹੈ ਮੈਂ ਤਿਆਰ ਹਾਂ ਪੂਜਾ ਲਈ ਆਦਮੀ ਦੇ ਖੂਨ ਦਾ ਇੰਤਜ਼ਾਮ ਕਰ ਲਵੋ।"

ਇਹ ਤੈਅ ਹੋ ਜਾਣ ਤੋਂ ਬਾਅਦ 16 ਨਵੰਬਰ ਨੂੰ ਕਿਸ਼ਨ ਰੇਬਾਰੀ, ਮਦਨ ਲਾਲ ਅਤੇ ਬਾਬੂ ਦਰਜੀ ਨਾਲ ਉਸਦੀ ਦੁਕਾਨ ਤੇ ਇਕੱਠੇ ਹੋਏ ਅਤੇ ਨਰਬਲੀ ਦੀ ਯੋਜਨਾ ਬਣਾਈ ਗਈ।

17 ਨਵੰਬਰ 87 ਨੂੰ ਬਾਬੂ ਅਤੇ ਮਦਨ ਲਾਲ ਪਵਨ ਨੂੰ ਟਾਫੀਆਂ ਦਾ ਲਾਲਚ ਦੇ ਕੇ ਖੇਤ ਲੈ ਗਏ। ਪਵਨ ਵੈਸੇ ਵੀ ਪਹਿਲਾਂ ਬਾਬੂ ਲਾਲ ਨੂੰ ਪਹਿਚਾਣਦਾ ਸੀ ਕਿਉਂਕਿ ਉਸਦਾ ਘਰ ਪਵਨ ਦੀ ਨਾਨੀ ਦੇ ਘਰ ਕੋਲ ਹੀ ਹੀ ਤਾਂ ਸੀ।

ਖੇਤ ਪਹੁੰਚ ਕੇ ਮਦਨ ਨੇ ਪਵਨ ਦਾ ਗਲਾ ਦਬਾ ਦਿੱਤਾ। ਕੁਝ ਦੇਰ ਤੜਫਨ ਬਾਅਦ ਬੱਚਾ ਬੇਹੋਸ਼ ਹੋ ਕੇ ਡਿੱਗ ਪਿਆ ਤਾਂ ਉਸਦੀ ਕਮਰ ਤੇ ਲਾਲ ਕੱਪੜਾ ਲਪੇਟਿਆ ਗਿਆ, ਮੱਥੇ ਤੇ ਚੰਦਨ ਦਾ ਤਿਲਕ ਅਤੇ ਗਲੇ ਵਿਚ ਕਨੇਰ ਦੇ ਫੁੱਲਾਂ ਦੀ ਮਾਲਾ ਪਾਈ ਗਈ।

ਮੋਹਨ ਮਹਾਰਾਜ ਨੇ ਆਪਣੀ ਤਾਂਤਰਿਕ ਪੂਜਾ ਸ਼ੁਰੂ ਕਰ ਦਿੱਤੀ। ਮਦਨ ਨੇ ਹੱਥ ਵਿਚ ਦਾਤੀ ਚੁੱਕ ਰੱਖੀ ਸੀ। ਮੋਹਨ ਦੇ ਇਸ਼ਾਰਾ ਕਰਨ ਤੇ ਮਦਨ ਨੇ 'ਮਾਂ ਚਮੁੰਡੇ' ਦਾ ਜੈਕਾਰਾ ਬੋਲ ਕੇ ਦਾਤੀ ਮਸੂਮ ਪਵਨ ਦੀ ਧੌਣ ਵਿਚ ਮਾਰੀ। ਉਸਦੇ ਵਗਦੇ ਖੂਨ ਨਾਲ ਮੋਹਨ ਨੇ ਆਪਣੀਆਂ ਤਾਂਤਰਿਕ ਕ੍ਰਿਆਵਾਂ ਕੀਤੀਆਂ। ਬਾਬੂ ਅਤੇ ਮਦਨ ਦੋਵੇਂ ਉਨਾ ਚਿਰ ਪਵਨ ਦੀ ਲਾਸ਼ ਕੋਲ ਪਦਮ ਆਸਣ ਲਗਾ ਕੇ ਬੈਠੇ ਰਹੇ। ਆਖਿਰ ਹਨੇਰਾ ਹੋਣ ਤੇ ਉਹਨਾਂ ਨੇ ਪਵਨ ਦੀ ਲਾਸ਼ ਨੂੰ ਜਾਣ ਬੁੱਝ ਕੇ ਮੁਸਲਿਮ ਆਬਾਦੀ ਵਾਲੇ ਪਾਸੇ ਸਥਿਤ ਹਕੀਮ ਜੀ ਦੇ ਖੂਹ ਵਿਚ ਸੁੱਟ ਦਿੱਤਾ ਤਾਂ ਕਿ ਇਸਨੂੰ ਫਿਰਕੂ ਕਤਲ ਸਮਝ ਲਿਆ ਜਾਵੇ।

ਮੋਹਨ, ਮਦਨ, ਬਾਬੂ ਅਤੇ ਕਿਸ਼ਨ ਚਾਰੇ ਜਣੇ ਤਾਂ 'ਖਜ਼ਾਨੇ' ਨਾਲ ਮਾਲਾਮਾਲ ਹੋਣ ਦੀ ਬਜਾਏ ਭੀਲਵਾੜਾ ਜੇਲ੍ਹ ਵਿਚ ਪਹੁੰਚ ਗਏ ਹਨ, ਪ੍ਰੰਤੂ ਪਵਨ ਦੇ ਪਿਤਾ ਗੋਪਾਲ ਅਤੇ ਮਾਤਾ ਮੰਜੂ ਨੂੰ ਕੌਣ ਹੌਂਸਲਾ ਦੇ ਸਕਦਾ ਹੈ ਜਿਨ੍ਹਾਂ ਦਾ ਇਕੋ ਇਕ ਪੁੱਤਰ ਅੰਧ-ਵਿਸ਼ਵਾਸ਼ਾਂ ਦੀ ਭੈੜੀ ਮਾਰ ਦਾ ਸ਼ਿਕਾਰ ਹੋ ਗਿਆ। ਉਹਨਾਂ ਲਈ ਉਸਦੇ ਤੋਤਲੇ ਬੋਲ ਅਤੇ ਹਾਸੇ ਕੋਈ ਤਾਂਤਰਿਕ ਨਹੀਂ ਮੋੜ ਕੇ ਲਿਆ ਸਕਦਾ। ਇਸ ਕੇਸ ਵਿਚ ਦੋਸ਼ੀ ਚਾਹੇ ਮੋਹਨ ਵਰਗੇ ਬਾਬੇ ਅਤੇ ਕਿਸ਼ਨ, ਬਾਬੂ, ਮਦਨ ਵਰਗੇ ਅੰਧ-ਵਿਸ਼ਵਾਸ਼ੀ ਹੀ ਹਨ ਪਰ ਸਮੁੱਚੇ ਤੌਰ ਤੇ ਲਿਆ ਦੋਸ਼ ਸਾਡੇ ਸਮਾਜ ਵਿਚ ਫੈਲੀ ਪਛੜੀ ਸੋਚ ਦਾ ਹੈ ਜਿਸ ਦੇ ਅਸਰ ਹੇਠ ਆਮ ਲੋਕ ਗੈਬੀ ਸ਼ਕਤੀਆਂ ਦੀ ਹੋਂਦ ਵਿਚ ਵਿਸ਼ਵਾਸ ਕਰ ਲੈਂਦੇ ਹਨ ਅਤੇ ਇਹੋ ਜਿਹੀਆਂ ਭਿਆਨਕ ਘਟਨਾਵਾਂ ਵਾਪਰਦੀਆਂ ਹਨ। ✠



# ਬਿਹਾਰ ਵਿਚ 'ਡੈਣ ਬਣਾ ਕੇ' ਮਾਰਨ ਦੀਆਂ ਹੌਲਨਾਕ ਘਟਨਾਵਾਂ

ਮੂਲ ਲੇਖਕ : ਪ੍ਰਮੋਦ ਦੱਤ
ਅਨੁਵਾਦਕ : ਰਾਮ ਸਵਰਨ ਸਿੰਘ ਆਜ਼ਾਦ

ਬਿਹਾਰ ਦੇ ਛੋਟਾਨਗਰ ਇਲਾਕੇ ਦੇ ਵਣਵਾਸੀਆਂ ਵਿਚ ਸਿੱਖਿਆ ਦੇ ਪਸਾਰ ਤੇ ਚਿਕਿਤਸਾ ਦੀਆਂ ਸਹੂਲਤਾਂ ਮੁਹੱਈਆ ਕਰਕੇ 'ਆਦਿਵਾਸੀ ਸਮਾਜ ਦੀ ਪ੍ਰਗਤੀ' ਨਾਲ ਸੰਬੰਧਿਤ ਈਸਾਈ ਮਿਸ਼ਨਰੀਆਂ ਦੇ ਦਾਅਵੇ ਦਾ ਖੋਖਲਾਪਨ ਉਦੋਂ ਨਜ਼ਰ ਆਉਂਦਾ ਹੈ ਜਦੋਂ ਇਹਨਾਂ ਇਲਾਕਿਆਂ ਵਿਚ 'ਡੈਣ ਬਣਾ ਕੇ' ਕਤਲ ਕਰਨ ਦੀਆਂ ਘਟਨਾਵਾਂ ਸਾਹਮਣੇ ਆਉਂਦੀਆਂ ਹਨ। ਦਰਅਸਲ ਮਿਸ਼ਨ ਵਾਲਿਆਂ ਨੂੰ ਸਿਰਫ਼ ਆਪਣੇ ਧਰਮ ਦੇ ਪ੍ਰਚਾਰ ਤਕ ਹੀ ਮਤਲਬ ਹੈ, ਵਿਕਾਸ ਦੇ ਨਾਂ ਤੇ ਕੇਵਲ ਆਦਿ ਧਰਮ ਦੇ ਅਨੁਸਾਰ ਦਰੱਖਤ, ਝਰਨਾ ਤੇ ਬਿਜਲੀ ਜਿਹੇ ਕੁਦਰਤੀ ਸਾਧਨ ਪੂਜਣ ਵਾਲੇ ਆਦਿਵਾਸੀਆਂ ਨੂੰ 'ਸਾਫ-ਸੁਥਰੇ ਚਰਚ' ਵਿਚ ਖੜਾ ਕਰ ਦਿੱਤਾ ਗਿਆ ਹੈ। ਤੀਰ ਕਮਾਨ ਦੀ ਪਰੰਪਰਾਗਤ ਸ਼ੈਲੀ ਵਿਚ ਜਿਉਣ ਵਾਲੇ ਆਦਿਵਾਸੀਆਂ ਦੇ ਦੂਰਦਰਾਜ ਜੰਗਲਾਂ 'ਚ ਫੈਲੇ ਪਰਿਵਾਰਾਂ ਵਿਚ ਪੱਛਮੀ ਸ਼ੈਲੀ ਦਾ ਬਦਲਾਉ ਤਾਂ ਲਿਆਂਦਾ ਗਿਆ ਪਰੰਤੂ ਇਸ ਦੇ ਬਾਵਜੂਦ ਆਦਿਵਾਸੀ ਸਮਾਜ ਵਿਚ ਜੜ੍ਹਾਂ ਜਮ੍ਹਾ ਚੁੱਕੀਆਂ ਰੂੜੀਵਾਦੀ ਪਰੰਪਰਾਵਾਂ ਨੂੰ ਤੋੜਿਆ ਨਹੀਂ ਜਾ ਸਕਿਆ ਜਾਂ ਇਸ ਲਈ ਕੋਸ਼ਿਸ਼ ਹੀ ਨਹੀਂ ਕੀਤੀ ਗਈ।

14 ਅਗਸਤ, 1987 ਨੂੰ ਕੋਡਰਮਾ ਥਾਣੇ ਦੇ ਜੋੜਾ ਪਿੰਡ ਦੀ ਇਕ 60 ਸਾਲਾ ਨਿਰਦੋਸ਼ ਔਰਤ ਅਕਲੀ ਦੇਵੀ ਨੂੰ 'ਡੈਣ' ਹੋਣ ਦੇ ਦੋਸ਼ ਵਿਚ ਜ਼ਿੰਦਾ ਜਲਾ ਦਿਤਾ ਗਿਆ। ਕੋਡਰਮਾ ਥਾਣੇ ਦੇ ਸਬ-ਇੰਸਪੈਕਟਰ ਵਿਦਿਆਨੰਦ ਮਿਸ਼ਰ ਦੇ ਅਨੁਸਾਰ ਇਸ ਪਿੰਡ ਵਿਚ ਰਾਮ ਕਿਸ਼ਨ ਸਿੰਘ ਨਾਂ ਦੇ ਵਿਅਕਤੀ ਦੀ ਪਤਨੀ ਦੀ ਅਚਾਨਕ ਮੌਤ ਹੋ ਗਈ ਪਿੰਡ ਵਿਚ ਇਹ ਅਫਵਾਹ ਫੈਲਾ ਦਿਤੀ ਗਈ ਕਿ ਅਕਲੀ ਦੇਵੀ 'ਡੈਣ' ਹੈ ਤੇ ਉਸਨੇ ਆਪਣੇ ਤੰਤਰ-ਮੰਤਰ ਨਾਲ ਰਾਮ ਕਿਸ਼ਨ ਦੀ ਪਤਨੀ ਦੀ ਹੱਤਿਆ ਕੀਤੀ ਹੈ। ਇਸ ਅਫਵਾਹ ਨੇ ਤੰਤਰ-ਮੰਤਰ ਵਿਚ ਯਕੀਨ ਰੱਖਣ ਵਾਲੇ ਪਿੰਡ ਵਾਸੀਆਂ ਨੂੰ ਉਤੇਜਿਤ ਕੀਤਾ ਅਤੇ ਫਿਰ ਪਿੰਡ ਵਾਲੇ ਮਰੀ ਔਰਤ ਦੀ ਲਾਸ਼ ਲੈ ਕੇ ਅਕਲੀ ਦੇਵੀ ਦੇ ਘਰ ਪਹੁੰਚੇ। ਉਹ ਅਕਲੀ ਦੇਵੀ ਨੂੰ ਮਜ਼ਬੂਰ ਕਰਨ ਲੱਗੇ ਕਿ ਉਹ ਆਪਣੇ ਤੰਤਰ-ਮੰਤਰ ਨਾਲ ਮ੍ਰਿਤਕ ਔਰਤ ਨੂੰ ਜ਼ਿੰਦਾ ਕਰੇ। ਲੱਖ ਮਿੰਨਤਾਂ ਤਰਲੇ ਕਰਨ ਦੇ ਬਾਵਜੂਦ ਵੀ ਪਿੰਡ ਵਾਲਿਆਂ ਨੇ ਅਕਲੀ ਦੇਵੀ ਨੂੰ ਕੁੱਟ-ਕੁੱਟ ਅਧਮਰੀ ਕਰ ਦਿੱਤਾ। ਜਦ ਅਕਲੀ ਦੇਵੀ ਦੇ ਜਵਾਈ ਸੋਨਾ ਸਿੰਘ ਨੇ ਉਸਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਤਾਂ ਪਿੰਡ ਵਾਲਿਆਂ ਨੇ ਉਕਤ ਵਿਅਕਤੀ ਨੂੰ ਕਮਰੇ 'ਚ ਬੰਦ ਕਰ ਦਿੱਤਾ। ਉਸਤੋਂ ਬਾਅਦ ਪਿੰਡ ਵਾਲਿਆਂ ਨੇ ਸ਼ਮਸ਼ਾਨ ਘਾਟ 'ਚ ਦੋ ਚਿਤਾਵਾਂ ਬਰਾਬਰ ਜਲਾਈਆਂ। ਇਕ 'ਚ ਰਾਮ ਕਿਸ਼ਨ ਦੀ ਮ੍ਰਿਤਕ ਪਤਨੀ ਨੂੰ ਜਲਾਇਆ ਗਿਆ ਤੇ ਦੂਸਰੀ ਚਿਤਾ ਵਿਚ ਅਕਲੀ ਦੇਵੀ ਨੂੰ ਜ਼ਿੰਦਾ ਜਲਾ ਦਿੱਤਾ ਗਿਆ। ਬੰਦੀ ਬਣਾਏ ਗਏ ਸੋਨਾ ਸਿੰਘ ਨੇ ਕਿਸੇ ਤਰੀਕੇ ਨਾਲ ਭੱਜ ਕੇ ਉਕਤ ਸੂਚਨਾ ਕੋਡਰਮਾ ਥਾਣੇ 'ਚ ਦਿੱਤੀ, ਪੁਲਿਸ ਨੇ ਪਿੰਡ ਦੇ 16 ਵਿਅਕਤੀਆਂ ਖਿਲਾਫ਼ ਮੁੱਕਦਮਾ ਦਰਜ ਕੀਤਾ।

ਇਕ ਹਫ਼ਤੇ ਦੇ ਅੰਦਰ ਹੀ ਇਸੇ ਪ੍ਰਕਾਰ ਦੀ ਹੌਲਨਾਕ ਘਟਨਾ ਆਦਿਵਾਸੀ ਬਹੁਲਤਾ ਵਾਲੇ ਜ਼ਿਲੇ ਚਾਈ-ਬਾਸਾ ਦੇ ਜਨਮਪੀ ਪਿੰਡ 'ਚ ਵਾਪਰੀ। 18 ਅਗਸਤ, 87 ਨੂੰ ਸੈਨਾ 'ਚ ਕੰਮ ਕਰਦੇ ਇਸ ਪਿੰਡ ਦੇ ਉਮੇਸ਼ ਚੰਦ ਚਾਤਰ ਦੀ ਬੇਟੀ ਦੀ ਅਚਾਨਕ ਮੌਤ ਹੋ ਗਈ, ਮੌਤ ਦੀ ਸੂਚਨਾ ਮਿਲਣ ਤੇ ਉਮੇਸ਼ ਚੰਦ ਤੁਰੰਤ ਘਰ ਵਾਪਸ ਆਇਆ। ਅੰਧਵਿਸ਼ਵਾਸਾਂ 'ਚ ਜਕੜੇ ਉਮੇਸ਼ਚੰਦ ਨੇ ਇਕ 'ਕਥਿਤ ਸਿਆਣੇ' ਤੋਂ ਆਪਣੀ ਲੜਕੀ ਦੀ ਮੌਤ ਦਾ ਕਾਰਣ ਪੁਛਿਆ। 'ਭੂਤ ਵਿਦਿਆ ਦੇ ਮਾਹਿਰ' ਕਥਿਤ ਸਿਆਣੇ ਨੇ ਤੰਤਰ-ਮੰਤਰ ਦਾ ਨਾਟਕ ਕੀਤਾ ਅਤੇ ਉਸੇ ਪਿੰਡ ਦੇ ਮੰਗਲ ਸਿੰਘ ਦੀ ਮਾਂ ਤੇ ਪਤਨੀ ਨੂੰ 'ਡੈਣ' ਦਸਦੇ ਹੋਏ ਕਿਹਾ ਕਿ ਉਹਨਾਂ ਨੇ ਤੰਤਰ-ਮੰਤਰ ਦੀ ਸਹਾਇਤਾ ਨਾਲ ਉਸਦੀ ਬੇਟੀ ਦੀ ਹੱਤਿਆ ਕੀਤੀ ਹੈ। ਉਮੇਸ਼ ਚੰਦ ਤੇ ਉਸ 'ਕਥਿਤ ਸਿਆਣੇ' ਦੀ ਗੱਲ ਦਾ ਪੂਰਾ ਪ੍ਰਭਾਵ ਪਿਆ ਤੇ ਉਸਨੇ ਆਪਣੇ ਭਰਾ ਸੁਭਾਸ਼ ਚੰਦ ਚਾਤਰ ਨਾਲ ਮਿਲ ਕੇ 19 ਅਗਸਤ, 87 ਦੀ ਅੱਧੀ ਰਾਤ ਨੂੰ ਮੰਗਲ ਸਿੰਘ ਦੇ ਘਰ ਤੇ ਹਮਲਾ ਕਰ ਦਿੱਤਾ। ਪਹਿਲਾਂ ਉਹਨਾਂ ਨੇ ਘਰ ਦੇ ਬਾਹਰ ਸੁੱਤੀ ਮੰਗਲ ਸਿੰਘ ਦੀ ਮਾਂ ਨੂੰ ਬੁਰੀ ਤਰ੍ਹਾਂ ਕੁੱਟਿਆ ਜਿਸ ਨਾਲ ਉਸਦੀ ਮੌਤ ਹੋ ਗਈ। ਫਿਰ ਉਹਨਾਂ ਨੇ ਮੰਗਲ ਸਿੰਘ ਦਾ ਦਰਵਾਜ਼ਾ ਬੰਦ ਕਰ ਦਿੱਤਾ, ਸ਼ੋਰ ਸ਼ਰਾਬਾ ਸੁਣ ਕੇ ਜਦ ਮੰਗਲ ਸਿੰਘ ਨੇ ਅੰਦਰੋਂ ਹੱਥ ਕੱਢ ਕੇ ਦਰਵਾਜ਼ਾ ਖੋਹਲਣ ਦੀ ਕੋਸ਼ਿਸ਼ ਕੀਤੀ ਤਾਂ ਉਸਦੇ ਹੱਥ ਵੱਢ ਦਿਤੇ ਗਏ। ਉਨ੍ਹਾਂ ਦਰਿੰਦਿਆਂ ਨੇ ਮਕਾਨ ਦੇ ਚਹੁੰ ਪਾਸੀਂ ਮਿੱਟੀ ਦਾ ਤੇਲ ਛਿੜਕ ਕੇ ਮੰਗਲ ਸਿੰਘ ਦੇ ਮਕਾਨ ਨੂੰ ਅੱਗ ਲਗਾ ਦਿਤੀ, ਮੰਗਲ

ਸਿੰਘ ਤਾਂ ਕਿਸੇ ਤਰ੍ਹਾਂ ਮਕਾਨ ਵਿਚੋਂ ਬਾਹਰ ਨਿਕਲ ਗਿਆ ਪਰ ਉਸਦੀ ਗਰਭਵਤੀ ਪਤਨੀ ਤੇ ਤਿੰਨ ਸਾਲਾ ਬੱਚਾ ਅੰਦਰ ਹੀ ਜ਼ਿੰਦਾ ਸੜ ਗਏ । ਸੁਭਾਸ਼ ਚੰਦ ਚਾਤਰ ਤਾਂ ਗ੍ਰਿਫਤਾਰ ਕਰ ਲਿਆ ਗਿਆ ਪਰ ਉਮੇਸ਼ ਚੰਦ ਆਪਣੀ ਫੌਜ ਦੀ ਨੌਕਰੀ ਤੇ ਵਾਪਸ ਜਾਣ ਕਰਕੇ ਗ੍ਰਿਫਤਾਰੀ ਤੋਂ ਬਚ ਗਿਆ ।

ਇਹਨਾਂ ਦੋਹਾਂ ਘਟਨਾਵਾਂ ਤੋਂ ਪਹਿਲਾਂ ਜਹਾਨਾਬਾਦ ਜ਼ਿਲੇ ਦੇ ਮੋਦਨਗੰਜ ਪਿੰਡ ਦੀ ਟੂਨਾ ਦੇਵੀ ਨਾਮੀ ਔਰਤ ਤੇ ਡੈਣ ਹੋਣ ਦਾ ਦੋਸ਼ ਲਗਾ ਕੇ ਅੰਧਵਿਸ਼ਵਾਸ 'ਚ ਜਕੜੇ ਪਿੰਡ ਵਾਸੀਆਂ ਤੇ ਮੋਦਨਗੰਜ ਪਿੰਡ ਵਾਸੀਆਂ ਤੇ ਧੋਂਸੀ ਥਾਣੇ ਦੇ ਜ਼ਮਾਦਾਰ ਬ੍ਰਹਮ ਦੇਵ ਤਿਵਾੜੀ ਨੇ ਉਸ ਨੂੰ ਬੁਰੀ ਤਰ੍ਹਾਂ ਕੁੱਟਿਆ ਅਤੇ ਫਿਰ ਉਸਦੇ ਘਰ ਦਾ ਸਾਰਾ ਸਮਾਨ ਪੁਲਿਸ ਵਾਲੇ ਲੁੱਟ ਕੇ ਲੈ ਗਏ । 13 ਅਗਸਤ, 87 ਦੀ ਰਾਤ ਨੂੰ ਬ੍ਰਹਮ ਦੇਵ ਤਿਵਾੜੀ ਇਕ ਪੁਲਿਸ ਟੁਕੜੀ ਦੇ ਨਾਲ ਟੂਨਾ ਦੇਵੀ ਦੇ ਘਰ ਆ ਧਮਕਿਆ । ਪੁਲਸੀਆਂ ਦੇ ਰੋਹਬ ਤੇ ਦਰਵਾਜ਼ਾ ਖੁਲ੍ਹਵਾਇਆ ਗਿਆ, ਬ੍ਰਹਮਦੇਵ ਨੇ ਉਸਨੂੰ ਕਿਹਾ ਕਿ ਉਹ 'ਡੈਣ' ਹੋਣ ਦੇ ਨਾਤੇ ਉਸਦੇ ਬੀਮਾਰ ਪੁੱਤਰ ਨੂੰ ਠੀਕ ਕਰ ਦੇਵੇ । ਟੂਨਾ ਦੇਵੀ ਨੇ ਪੁਲਿਸ ਤੇ ਬ੍ਰਹਮ ਦੇਵ ਨੂੰ ਲੱਖ ਵਾਰ ਸਮਝਾਇਆ ਕਿ ਉਹ ਡੈਣ ਨਹੀਂ ਹੈ ਤੇ ਬੀਮਾਰ ਬੱਚੇ ਨੂੰ ਠੀਕ ਕਰਨਾ ਉਸ ਦੇ ਵੱਸ 'ਚ ਨਹੀਂ ਹੈ । ਪੁਲਿਸ ਵਾਲਿਆਂ ਨੂੰ ਟੂਨਾ ਦੇਵੀ ਦੀਆਂ ਗੱਲਾਂ ਤੇ ਯਕੀਨ ਨਹੀਂ ਆਇਆ ਤੇ ਉਹਨਾਂ ਨੇ ਉਕਤ ਔਰਤ ਨੂੰ ਬੁਰੀ ਤਰ੍ਹਾਂ ਕੁਟਿਆ । ਜਦ ਉਹਨਾਂ ਨੂੰ ਜਾਪਿਆ ਕਿ ਉਹ ਮਰ ਗਈ ਹੈ ਤਾਂ ਉਹ ਉਸਦੇ ਘਰ ਦਾ ਸਮਾਨ ਚੁੱਕ ਕੇ ਚਲਦੇ ਬਣੇ ।

ਦੂਸਰੇ ਦਿਨ ਜਮਾਦਾਰ ਬ੍ਰਹਮਦੇਵ ਦੇ ਖਿਲਾਫ਼ ਪਰਚਾ ਦਰਜ ਕਰਾਉਣ ਲਈ ਪਿੰਡ ਦੇ ਕੁਝ ਲੋਕ ਧੋਂਸੀ ਥਾਣੇ ਪਹੁੰਚੇ ਤਾਂ ਪੁਲਸੀਆਂ ਨੇ ਪਰਚਾ ਦਰਜ ਕਰਨ ਤੋਂ ਇਨਕਾਰ ਕਰ ਦਿੱਤਾ । ਬਾਅਦ ਵਿਚ ਲੋਕਾਂ ਨੇ ਜਹਾਨਾਬਾਦ ਅਦਾਲਤ 'ਚ ਮੁਕਦਮਾ ਦਾਇਰ ਕੀਤਾ । ਟੂਨਾ ਦੇਵੀ ਨੂੰ ਇਲਾਜ ਲਈ ਜਹਾਨਾਬਾਦ ਸਦਰ ਹਸਪਤਾਲ ਵਿਚ ਦਾਖਲ ਕਰਾਇਆ ਗਿਆ । ਪਿੰਡ 'ਚ ਅਜੇ ਵੀ ਡਰ ਤੇ ਸਹਿਮ ਦਾ ਮਾਹੌਲ ਬਣਿਆ ਹੋਇਆ ਹੈ ਕਿਉਂਕਿ ਬ੍ਰਹਮਦੇਵ ਦੇ ਖਿਲਾਫ ਗਵਾਹੀ ਦੇਣ ਵਾਲੇ ਲੋਕਾਂ ਨੂੰ ਪੁਲਿਸ ਵਾਲੇ ਡਰਾ ਧਮਕਾ ਰਹੇ ਹਨ ।

ਬਿਹਾਰ ਦੇ ਪਿੰਡਾਂ 'ਚ ਅੱਜ ਵੀ ਤੰਤਰ-ਮੰਤਰ, 'ਕਥਿਤ ਬਾਬਿਆਂ' ਤੇ 'ਡੈਣ' ਆਦਿ ਦੀਆਂ ਰੂੜੀਵਾਦੀ ਪਰੰਪਰਾਵਾਂ ਚੱਲ ਰਹੀਆਂ ਹਨ......ਜੇਕਰ 'ਕਥਿਤ ਡੈਣ' ਵਿਚ ਕਿਸੇ ਨੂੰ ਮੌਤ ਦੇ ਘਾਟ ਉਤਾਰਨ ਦੀ ਸ਼ਕਤੀ ਹੈ ਤਾਂ ਸਧਾਰਨ ਲੋਕਾਂ ਦੁਆਰਾ ਕੁਟੇ ਜਾਣ ਤੇ ਵੀ ਉਹ ਸ਼ਕਤੀ ਆਪਣਾ ਅਸਰ ਕਿਉਂ ਨਹੀਂ ਵਿਖਾਉਂਦੀ ? ਸਵਾਲ ਕੇਵਲ ਅਕਲੀ ਦੇਵੀ, ਟੂਨਾ ਦੇਵੀ ਜਾਂ ਮੰਗਲ ਸਿੰਘ ਦੀ ਨਿਰਦੋਸ਼ ਮਾਂ ਤੇ ਪਤਨੀ ਦੀ ਮੌਤ ਦਾ ਨਹੀਂ ਸਗੋਂ ਅਜਿਹੀਆਂ ਸਾਰੀਆਂ ਕਮਜ਼ੋਰ ਅਤੇ ਬੇਗੁਨਾਹਾਂ ਦਾ ਹੈ ਜੋ '21ਵੀਂ ਸਦੀ' 'ਚ 'ਡੈਣ ਕਹਿਕੇ' ਅੰਧ ਵਿਸ਼ਵਾਸ ਦੀ ਭੇਟਾ ਚੜ੍ਹਨ ਵਾਲੀਆਂ ਹਨ । ✠

## ਪੰਜਾਬ 'ਚ ਵੀ ਬੱਚੇ ਦੀ ਬਲੀ

ਮਨੁੱਖੀ ਬਲੀ ਦੇਣ ਵਰਗੀਆਂ ਭਿਆਨਕ ਘਟਨਾਵਾਂ ਸਾਡੇ ਦੇਸ਼ ਦੇ ਕੇਵਲ ਪੱਛੜੇ ਹਿੱਸਿਆਂ ਵਿਚ ਹੀ ਨਹੀਂ ਵਾਪਰ ਰਹੀਆਂ । 29 ਅਗਸਤ 87 ਨੂੰ ਪੰਜਾਬ ਦੇ ਇਕ ਕਸਬੇ ਦੋਰਾਹਾ ਵਿਚ ਵੀ ਬੱਚੇ ਦੀ ਬਲੀ ਦਿੱਤੇ ਜਾਣ ਦੀ ਦਿਲ ਕੰਬਾਊ ਖਬਰ ਆਈ ਹੈ । ਗੁਰਦੇਵ ਕੌਰ ਨਾਮੀ ਔਰਤ ਨੇ ਇਹ ਕਾਰਾ ਇਕ ਅਖੌਤੀ ਸਿਆਣੇ ਦੇ ਕਹਿਣ ਤੇ ਕੀਤਾ । ਇਸ ਸਿਆਣੇ ਵਲੋਂ ਉਸ ਔਰਤ ਨੂੰ ਇਹ ਜਚਾਇਆ ਗਿਆ ਸੀ ਕਿ ਬੱਚੇ ਦੀ ਬਲੀ ਦੇਣ ਨਾਲ ਉਸਦੇ ਪਤੀ ਦੀ ਨੌਕਰੀ ਉਪਰ ਬਹਾਲੀ ਅਤੇ ਉਸ ਦੀਆਂ ਹੋਰ ਮਨੋਕਾਮਨਾਵਾਂ ਪੂਰੀਆਂ ਹੋਣਗੀਆਂ ।



# ਚਮਤਕਾਰਾਂ ਦੀਆਂ ਇਹ ਹਨੇਰੀਆਂ ਗਲੀਆਂ

**ਮੂਲ ਲੇਖਕ—ਸੁਭਾਸ਼ ਚੰਦਰ ਸੱਤਯ**

**ਅਨੁਵਾਦ ਤੇ ਸੰਖੇਪ—ਪ੍ਰਸ਼ੋਤਮ**

ਸਾਡੇ ਆਸਪਾਸ ਵਾਪਰ ਰਹੀਆਂ ਅਨੇਕਾਂ ਘਟਨਾਵਾਂ ਨੂੰ ਵੇਖ ਕੇ ਕਈ ਵਾਰ ਇਹ ਸ਼ੱਕ ਹੋਣ ਲੱਗਦਾ ਹੈ ਕਿ ਕੀ ਅਸੀਂ ਸੱਚਮੁੱਚ ਹੀ ਆਪਣੇ ਆਪ ਨੂੰ ਆਧੁਨਿਕ ਕਹਾਉਣ ਦੇ ਕਾਬਿਲ ਹਾਂ ? ਆਧੁਨਿਕ ਹੋਣ ਦੀ ਮੁੱਖ ਨਿਸ਼ਾਨੀ ਹੈ ਵਿਗਿਆਨਕ ਅਤੇ ਤਰਕਮਈ ਦ੍ਰਿਸ਼ਟੀਕੋਣ । ਪਰੰਤੂ ਜਦ ਆਪਣੇ ਆਪ ਨੂੰ ਪੜ੍ਹੇ-ਲਿਖੇ ਅਤੇ ਜਾਗਰਤ ਕਹਾਉਣ ਵਾਲੇ ਲੋਕ ਵੀ ਅਜਿਹੇ ਕੰਮ ਕਰਦੇ ਦਿਖਾਈ ਦੇਣ ਜਿਹੜੇ ਵਿਗਿਆਨਕਤਾ ਤੋਂ ਕੋਹਾਂ ਦੂਰ ਹੋਣ ਤਾਂ ਸਾਡੇ ਆਧੁਨਿਕ ਹੋਣ 'ਤੇ ਸ਼ੱਕ ਹੋ ਜਾਣਾ ਸੁਭਾਵਿਕ ਹੀ ਹੈ । ਦਿਓਰਾਲਾ ਵਿਚ ਰੂਪ ਕੰਵਰ ਨੂੰ ਜੈ ਜੈ ਕਾਰ ਦੇ ਨਾਅਰਿਆਂ ਨਾਲ ਜਿੰਦਾ ਸਾੜ ਦੇਣਾ, ਧਰਮ ਅਤੇ ਭਗਤੀ ਦਾ ਆਸਰਾ ਲੈ ਕੇ ਇਸ ਹੱਤਿਆ ਕਾਂਡ ਦੀ ਮਹਿਮਾ ਗਾਉਣਾ ਅਤੇ ਇਸ ਘ੍ਰਿਣਾਮਈ ਪਰੰਪਰਾ ਨੂੰ ਕਾਇਮ ਰੱਖਣ ਲਈ ਮਰਨ ਮਾਰਨ ਉੱਤੇ ਉੱਤਰ ਆਉਣਾ, ਕੀ ਇਹ ਸਭ ਕੁਝ ਸਾਨੂੰ ਇਹ ਸੋਚਣ ਲਈ ਮਜਬੂਰ ਨਹੀਂ ਕਰਦਾ ਕਿ ਸਮੇਂ ਦੇ ਹਿਸਾਬ ਨਾਲ ਭਾਵੇਂ ਅਸੀਂ 21ਵੀਂ ਸਦੀ ਦੇ ਕਰੀਬ ਪਹੁੰਚ ਚੁੱਕੇ ਹਾਂ ਪਰੰਤੂ ਅਸਲੀ ਰੂਪ ਵਿਚ ਅਸੀਂ ਇਸ ਤੋਂ ਸੈਂਕੜੇ ਸਾਲ ਦੂਰ ਹਾਂ । ਇਕ ਅੱਧ ਅਜਿਹੀ ਘਟਨਾ ਘਟ ਜਾਵੇ ਤਾਂ ਸਬਰ ਕੀਤਾ ਜਾ ਸਕਦਾ ਹੈ ਪਰੰਤੂ ਜਦ ਆਏ ਦਿਨ ਅਜਿਹੀਆਂ ਘਟਨਾਵਾਂ ਘਟਣ ਤਾਂ ਸਹੀ ਸੋਚ ਵਾਲੇ ਲੋਕਾਂ ਦਾ ਭਾਰਤ ਦੇ ਭਵਿੱਖ ਪ੍ਰਤੀ ਚਿੰਤਾਤੁਰ ਹੋ ਜਾਣਾ ਸੁਭਾਵਿਕ ਹੀ ਹੈ ।

ਪਿਛਲੇ ਸਾਲ 28 ਨਵੰਬਰ ਦੀ ਰਾਤ ਨੂੰ ਮੇਰਠ ਜ਼ਿਲ੍ਹੇ ਦੇ ਖਰਖੋਦਾ ਥਾਣੇ ਅਧੀਨ ਆਉਂਦੇ ਇਕ ਪਿੰਡ ਪੰਚੀ ਵਿਚ ਇਸੇ ਤਰ੍ਹਾਂ ਦਾ ਦਰਦਨਾਕ ਅਤੇ ਘ੍ਰਿਣਾਮਈ ਕਾਂਡ ਵਾਪਰਿਆ । ਇਕ ਤਾਂਤ੍ਰਿਕ ਦੇ ਕਹਿਣ ਤੇ 7 ਸਾਲ ਦੇ ਮਸੂਮ ਬੱਚੇ ਦੀ ਹੱਤਿਆ ਕਰਕੇ ਉਸਨੂੰ ਕਾਲੀ ਦੇਵੀ ਦੀ ਮੂਰਤੀ ਦੀ ਭੇਟ ਚੜ੍ਹਾਇਆ ਗਿਆ । ਇਹ ਕਾਰਾ ਕਿਸੇ ਬੇਗਾਨੇ ਨੇ ਨਹੀਂ ਬਲਕਿ ਬੱਚੇ ਦੇ ਮਾਂ-ਪਿਓ ਨੇ ਆਪਣੇ ਹੱਥਾਂ ਨਾਲ ਕੀਤਾ । ਇਹ ਸਭ ਕੁਝ ਦੇਵੀ ਨੂੰ ਖੁਸ਼ ਕਰਨ ਲਈ ਕੀਤਾ ਗਿਆ ਤਾਂ ਜੋ ਉਹ ਪਰਿਵਾਰ ਦਾ ਸੰਕਟ ਦੂਰ ਕਰੇ । ਜ਼ਰਾ ਸੋਚੋ, ਆਪਣੇ ਬੱਚੇ ਨੂੰ ਕਤਲ ਕਰਨ ਨਾਲ ਘਰ ਦਾ ਸੰਕਟ ਦੂਰ ਹੁੰਦਾ ਹੈ ਜਾਂ ਹੋਰ ਡੂੰਘਾ ਹੁੰਦਾ ਹੈ ।

ਇਸ ਕਾਂਡ ਤੋਂ ਕੁਝ ਦਿਨ ਬਾਅਦ ਹੀ ਪੱਛਮੀ ਦਿੱਲੀ ਵਿਚ ਇਕ ਮਾਂ ਨੇ ਆਪਣੀ ਬੱਚੀ ਦੀ ਬਲੀ ਇਸ ਲਈ ਚੜ੍ਹਾ ਦਿੱਤੀ ਤਾਂ ਜੋ ਉਸਦੇ ਘਰ ਪੁੱਤਰ ਦਾ ਜਨਮ ਹੋ ਸਕੇ । ਇਸੇ ਤਰ੍ਹਾਂ 11 ਅਗਸਤ, 1987 ਨੂੰ ਕੇਰਲ ਦੇ ਪਾਲਾਘਾਟ ਜ਼ਿਲ੍ਹੇ ਦੇ ਪਿੰਡ ਉਨਕੱਰਨ ਵਿਚ ਇਕ ਅਧਿਆਪਕ ਨੇ ਆਪਣੇ ਇਕ ਸਾਲ ਦੇ ਪੁੱਤਰ ਦਾ ਸਿਰ ਚਾਕੂ ਨਾਲ ਵੱਢ ਦਿੱਤਾ ਕਿਉਂਕਿ ਉਸਨੂੰ ਇਕ ਤਾਂਤ੍ਰਿਕ ਨੇ ਦਸਿਆ ਸੀ ਕਿ ਸਭ ਤੋਂ ਛੋਟੇ ਪੁੱਤਰ ਦੀ ਬਲੀ ਚੜ੍ਹਾਉਣ ਨਾਲ ਉਹ ਪਰੇਤ ਆਤਮਾਵਾਂ ਦੇ ਪ੍ਰਭਾਵ ਤੋਂ ਮੁਕਤ ਹੋ ਜਾਵੇਗਾ ।

ਸਥਿਤੀ ਹੋਰ ਵੀ ਗੰਭੀਰ ਹੋ ਜਾਂਦੀ ਹੈ ਜਦ ਇਸ ਤਰ੍ਹਾਂ ਦੇ ਅਪਰਾਧ ਧਰਮ ਦੇ ਨਾਂ ਤੇ ਕੀਤੇ ਜਾਂਦੇ ਹਨ । ਇਹਨਾਂ ਘਟਨਾਵਾਂ ਨੂੰ ਧਾਰਮਿਕ ਸਮਰਥਨ ਮਿਲਣ ਕਰਕੇ ਉਹਨਾਂ ਦੀ ਜ਼ੋਰਦਾਰ ਵਿਰੋਧਤਾ ਕਰਨੀ ਮੁਸ਼ਕਲ ਹੋ ਜਾਂਦੀ ਹੈ ਅਤੇ ਇਨ੍ਹਾਂ ਦੇ ਵਿਰੁੱਧ ਬੋਲਣ ਵਾਲਿਆਂ ਨੂੰ ਨਾਸਤਕ ਅਤੇ ਅਧਰਮੀ ਕਹਿ ਕੇ ਉਨ੍ਹਾਂ ਦੀ ਗੱਲ ਦਾ ਮਹੱਤਵ ਖਤਮ ਕਰ ਦਿੱਤਾ ਜਾਂਦਾ ਹੈ ।

ਚਮਤਕਾਰਾਂ ਪ੍ਰਤੀ ਖਿੱਚ ਅਤੇ ਸ਼ਰਧਾ ਲਈ ਕੁਝ ਹੱਦ ਤੱਕ ਤਾਂ ਸਾਡੀ ਮਾਨਸਿਕ ਕਮਜ਼ੋਰੀ ਜ਼ਿਮੇਵਾਰ ਹੈ ਅਤੇ ਕੁਝ ਹੱਦ ਤੱਕ ਸਾਡੇ ਰੂੜੀਵਾਦੀ ਸੰਸਕਾਰ । ਸਿਖਿਆ ਵਿਗਿਆਨ ਅਤੇ ਤਰਕਸ਼ੀਲ ਵਿਅਕਤੀਆਂ ਦੀਆਂ ਕੋਸ਼ਿਸ਼ਾਂ ਨਾਲ ਅੰਧ ਵਿਸ਼ਵਾਸ ਦੀ ਧੁੰਦ ਕੁਝ ਦੂਰ ਕੀਤੀ ਜਾਂਦੀ ਹੈ ਪਰੰਤੂ ਚਮਤਕਾਰਾਂ ਦਾ ਆਸਰਾ ਲੈ ਕੇ ਧਰਮ ਦੀਆਂ ਦੁਕਾਨਾਂ ਚਲਾਉਣ ਵਾਲੇ ਆਪਣੀ ਲੁੱਟ ਜਾਰੀ ਰੱਖਣ ਲਈ ਲੋਕਾਂ ਵਿਚ ਅੰਧਵਿਸ਼ਵਾਸ ਦੀਆਂ ਜੜ੍ਹਾਂ ਨੂੰ ਹੋਰ ਮਜ਼ਬੂਤ ਕਰਦੇ ਰਹਿੰਦੇ ਹਨ । ਨਵੇਂ ਨਵੇਂ ਯੋਗੀ, ਅਚਾਰੀਆ, ਮਹਾਂਰਿਸ਼ੀ, ਅਵਤਾਰ ਆਏ ਦਿਨ ਸਾਡੇ ਦੇਸ਼ ਵਿਚ "ਪ੍ਰਗਟ" ਹੋ ਕੇ ਧਰਮ ਅਤੇ ਅਧਿਆਤਮਵਾਦ ਦੀ ਆੜ ਵਿਚ ਲੋਕਾਂ ਨੂੰ ਅੰਨ੍ਹੀ ਸ਼ਰਧਾ ਦੀ ਅਫ਼ੀਮ ਖਵਾਉਂਦੇ ਰਹਿੰਦੇ ਹਨ ।

ਧਰਮ ਦੇ ਨਾਂ ਤੇ ਦੁਕਾਨਾਂ ਚਲਾਉਣ ਵਾਲੇ ਹਮੇਸ਼ਾਂ ਇਹੀ ਪ੍ਰਚਾਰ ਕਰਦੇ ਹਨ ਕਿ ਧਰਮ ਨੂੰ ਸਮਝਣ ਲਈ ਬੁੱਧੀ ਜਾਂ ਦਿਮਾਗ ਦੀ ਲੋੜ ਨਹੀਂ ਬਲਕਿ ਸ਼ਰਧਾ ਅਤੇ ਭਾਵਨਾਂ ਦੀ ਲੋੜ ਹੈ । ਇਸ ਤਰ੍ਹਾਂ ਉਹ ਲੋਕਾਂ ਨੂੰ ਬੁੱਧੀ ਅਤੇ ਦਿਮਾਗ ਦੀ ਵਰਤੋਂ ਨਾ ਕਰਨ ਲਈ ਪ੍ਰੇਰਦੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਅੰਧਵਿਸ਼ਵਾਸੀ ਬਣਾ ਦਿੰਦੇ ਹਨ । ਨਤੀਜਾ ਇਹ ਹੁੰਦਾ ਹੈ ਕਿ ਲੋਕ ਇਹਨਾਂ ਅਵਤਾਰਾਂ, ਭਗਵਾਨਾਂ, ਮਹਾਂਰਿਸ਼ੀਆਂ ਦੀ ਹਰ ਗੱਲ ਨੂੰ ਅੱਖਾਂ ਮੀਚ ਕੇ ਮੰਨਦੇ ਹਨ ਅਤੇ ਉਹਨਾਂ

ਦੇ ਔਗੁਣਾਂ ਨੂੰ ਨਜ਼ਰ ਅੰਦਾਜ਼ ਕਰ ਦਿੰਦੇ ਹਨ। ਇਹੀ ਵਜਾਹ ਹੈ ਕਿ ਇਹ "ਮਹਾਂਪੁਰਸ਼" ਦੂਜਿਆਂ ਨੂੰ ਤਿਆਗ ਅਤੇ ਵੈਰਾਗ ਦਾ ਉਪਦੇਸ਼ ਦਿੰਦੇ ਹਨ ਅਤੇ ਆਪ ਏਅਰ ਕੰਡੀਸ਼ਨ ਬੰਗਲਿਆਂ ਵਿਚ ਨਿਵਾਸ ਕਰਦੇ ਹਨ, ਬਦੇਸ਼ੀ ਕਾਰਾਂ ਵਿਚ ਘੁੰਮਦੇ ਹਨ, ਬਹੁਮੁਲੇ ਵਸਤਰ ਪਹਿਨਦੇ ਹਨ ਅਤੇ ਸਵਾਦਲੇ ਭੋਜਨ ਖਾਂਦੇ ਹਨ । ਇਹਨਾ ਦਾ ਕੋਈ ਵੀ ਸ਼ਰਧਾਲੂ ਇਹਨਾਂ ਦੀ ਐਸ਼-ਪ੍ਰਸਤ ਜ਼ਿੰਦਗੀ ਤੇ ਕਿੰਤੂ ਨਹੀਂ ਕਰਦਾ ਕਿਉਂਕਿ ਉਸਨੂੰ ਦੱਸਿਆ ਗਿਆ ਹੁੰਦਾ ਹੈ ਕਿ ਕਿੰਤੂ ਕਰਨਾ ਧਰਮ ਦੇ ਉਲਟ ਹੈ।

ਇਨ੍ਹਾਂ ਸਾਰੇ 'ਮਹਾਂਪੁਰਸ਼ਾਂ' ਵਿਚ ਕੁਝ ਸਾਂਝੀਆਂ ਗੱਲਾਂ ਵੇਖਣ ਨੂੰ ਮਿਲਦੀਆਂ ਹਨ । ਉਦਾਰਹਣ ਦੇ ਤੌਰ ਤੇ ਇਹ ਸਾਰੇ ਹੀ ਅਮਰੀਕਾ, ਕਨੇਡਾ, ਫ਼ਰਾਂਸ, ਇੰਗਲੈਂਡ ਅਤੇ ਹੋਰ ਯੂਰਪੀ ਮੁਲਕਾਂ ਦੀ ਸੈਰ ਕਰਦੇ ਹਨ ਨਿਜੀ ਸਹਾਇਕ ਦੇ ਤੌਰ ਤੇ ਸਿਰਫ਼ ਜਵਾਨ ਅਤੇ ਸੁੰਦਰ ਯੁਵਤੀਆਂ ਨੂੰ ਹੀ ਰੱਖਦੇ ਹਨ, ਇਹਨਾਂ ਦੇ ਚੇਲਿਆਂ ਵਿਚ ਫ਼ਿਲਮੀ ਅਭਿਨੇਤਾ ਅਤੇ ਗੋਰੀ ਚਮੜੀ ਵਾਲੇ ਲੋਕ ਜ਼ਰੂਰ ਸ਼ਾਮਲ ਹੁੰਦੇ ਹਨ। ਬਦੇਸ਼ੀਆਂ ਨੂੰ ਚੇਲੇ ਬਣਾਉਣਾ ਤਾਂ ਇਹਨਾਂ ਲਈ ਅਤਿਅੰਤ ਜ਼ਰੂਰੀ ਹੈ ਕਿਉਂਕਿ ਅਜਿਹਾ ਕਰਨ ਨਾਲ ਉਹ ਭਾਰਤੀ ਲੋਕਾਂ ਉੱਪਰ ਆਪਣੇ ਸਰੇਸ਼ਟ ਹੋਣ ਦਾ ਪ੍ਰਭਾਵ ਅਸਾਨੀ ਨਾਲ ਪਾ ਸਕਦੇ ਹਨ। ਸਿਆਸੀ ਲੀਡਰਾਂ ਨਾਲ ਮੇਲ ਜੋਲ ਵਧਾਉਣਾ ਵੀ ਇਹਨਾਂ ਦਾ ਇਕ ਸਾਂਝਾ ਗੁਣ ਹੈ।

ਆਪਣੇ ਆਪ ਨੂੰ "ਮਹਾਂਪੁਰਸ਼" ਕਹਾਉਣ ਵਾਲੇ ਇਹਨਾਂ ਲੋਕਾਂ ਵਿਚੋਂ ਇਕ ਹੈ ਮਹੇਸ਼ ਯੋਗੀ। ਉਹ ਦਾਅਵਾ ਕਰਦਾ ਹੈ ਕਿ ਯੋਗ ਸ਼ਕਤੀ ਦੀ ਸਹਾਇਤਾ ਨਾਲ ਹਵਾ ਵਿਚ ਉੱਡਿਆ ਜਾ ਸਕਦਾ ਹੈ। ਉਸਨੇ ਜੁਲਾਈ, 1986 ਵਿਚ ਇੰਦਰਾ ਗਾਂਧੀ ਇੰਨਡੋਰ ਸਟੇਡੀਅਮ ਦਿੱਲੀ ਵਿਚ ਹਜ਼ਾਰਾਂ ਲੋਕਾਂ ਦੇ ਇਕੱਠ ਸਾਹਮਣੇ ਆਪਣੇ ਚੇਲਿਆਂ ਤੋਂ ਇਸ ਚਮਤਕਾਰ ਦਾ ਪ੍ਰਦਰਸ਼ਨ ਕਰਵਾਉਣ ਦੀ ਕੋਸ਼ਿਸ਼ ਵੀ ਕੀਤੀ। ਪਰੰਤੂ ਯੋਗੀ ਦੇ ਕਈ ਚੇਲਿਆਂ ਵਿਚੋਂ ਸਿਰਫ਼ ਇਕ ਦੋ ਅਥਲੀਟ ਚੇਲੇ ਹੀ ਧਰਤੀ ਤੋਂ ਇਕ ਦੋ ਫੁੱਟ "ਉੱਚਾ ਉਡਣ" ਯਾਨੀ ਬੁੜਕਨ ਵਿਚ ਕਾਮਯਾਬ ਹੋ ਸਕੇ। ਸਵਾਲ ਇਹ ਹੈ ਕਿ ਜਦ ਕੋਈ ਵੀ ਅਥਲੀਟ ਆਪਣੇ ਅਭਿਆਸ ਨਾਲ ਧਰਤੀ ਤੋਂ ਕਈ ਫੁੱਟ ਉੱਚਾ ਉੱਛਲ ਸਕਦਾ ਹੈ ਤਾਂ ਦੋ ਫੁੱਟ ਉੱਚਾ ਉਛਲਣ ਵਿਚ ਕੀ ਚਮਤਕਾਰ ਹੈ ? ਪਰੰਤੂ ਜਦ ਧਰਮ ਦਾ ਨਾਂ ਲੈ ਕੇ ਧਰਤੀ ਤੋਂ ਉੱਪਰ ਨੂੰ ਬੁੜਕਿਆ ਜਾਵੇ ਤਾਂ ਇਸ ਨੂੰ ਛਾਲ ਨਹੀਂ ਕਿਹਾ ਜਾਂਦਾ ਸਗੋਂ ਇਸ ਦਾ ਨਾਂ "ਯੋਗਿਕ ਫ਼ਲਾਈਟ" ਹੋ ਜਾਂਦਾ ਹੈ। ਕਿੰਨੀ ਹਾਸੋ ਹੀਣੀ ਗੱਲ ਹੈ।

ਇਸੇ ਤਰ੍ਹਾਂ ਦਾ ਇਕ ਹੋਰ ਵਿਅਕਤੀ ਹੈ ਸਾਈਂ ਬਾਬਾ ਉਸ ਨੇ ਆਪਣੇ ਵਾਲਾਂ ਵਿਚੋਂ ਸ਼ਹਿਦ ਟਪਕਾ ਕੇ, ਖਾਲੀ ਮੁੱਠੀ ਵਿਚੋਂ 'ਰਾਖ' ਪੈਦਾ ਕਰਕੇ ਅਤੇ ਇਸੇ ਤਰ੍ਹਾਂ ਦੇ ਹੋਰ ਸਾਧਾਰਨ ਜਾਦੂ ਦੇ ਟਰਿੱਕਾਂ ਨੂੰ ਧਾਰਮਿਕ ਰੰਗਤ ਦੇ ਕੇ ਹਜ਼ਾਰਾਂ ਚੇਲੇ ਬਣਾਏ। ਪਰੰਤੂ ਮਸ਼ਹੂਰ ਜਾਦੂਗਰ ਪੀ. ਸੀ. ਸਰਕਾਰ ਨੇ ਉਸ ਦੇ ਮੁਕਾਬਲੇ ਤੇ ਹਵਾ ਵਿਚੋਂ ਰਸਗੁੱਲੇ ਫੜ ਕੇ ਉਸਦੀ ਪੋਲ੍ਹ ਵੀ ਖੋਲ ਦਿੱਤੀ।

ਅਚਾਰੀਆ ਰਜਨੀਸ਼ ਦੀ ਪੋਲ ਤਾਂ ਖੁਲ੍ਹ ਹੀ ਚੁੱਕੀ ਹੈ। ਆਪਣੀਆਂ ਸੁੰਦਰ ਅਤੇ ਜਵਾਨ ਚੇਲੀਆਂ ਅਤੇ ਬਦੇਸ਼ੀ ਧਨ-ਵਾਨ ਚੇਲੀਆਂ ਦੀ ਸਹਾਇਤਾ ਨਾਲ ਲੱਖਾਂ ਲੋਕਾਂ ਨੂੰ ਮੂਰਖ ਬਣਾਉਣ ਤੋਂ ਬਾਅਦ ਹੁਣ ਇਹ ਆਪਣੇ ਆਪ ਨੂੰ ਭਗਵਾਨ ਕਹਾਉਣ ਵਾਲੇ ਵਿਅਕਤੀ ਨੂੰ ਕੋਈ ਵੀ ਮੁਲਕ ਪਨਾਹ ਦੇਣ ਲਈ ਤਿਆਰ ਨਹੀਂ । ਫੇਰ ਵੀ ਉਸਨੇ ਇਨੀ ਕੁ ਸੰਪਤੀ ਬਣਾ ਲਈ ਹੈ ਜਿਸ ਨਾਲ ਉਸ ਦੀਆਂ ਦਸ ਪੀੜ੍ਹੀਆਂ ਐਸ਼ੋ ਆਰਾਮ ਦੀ ਜ਼ਿੰਦਗੀ ਬਤੀਤ ਕਰ ਸਕਦੀਆਂ ਹਨ। ਇਕ ਅੰਦਾਜ਼ੇ ਮੁਤਾਬਕ ਉਸ ਦੀ ਸੰਪਤੀ ਦਸ ਕਰੋੜ ਡਾਲਰ ਤੋਂ ਵੱਧ ਹੈ।

ਇਹਨਾਂ "ਰੱਬੀ" ਬੰਦਿਆਂ ਨੂੰ ਮਾਲਾ ਮਾਲ ਹੁੰਦੇ ਵੇਖ ਕੇ ਕੁਝ ਔਰਤਾਂ ਵੀ ਇਸ ਧੰਦੇ ਵਲ ਆਕਰਸ਼ਿਤ ਹੋਈਆਂ ਹਨ। ਥੋੜ੍ਹਾ ਸਮਾਂ ਪਹਿਲਾਂ ਮੱਧ ਪ੍ਰਦੇਸ਼ ਵਿਚ ਇਸੇ ਤਰ੍ਹਾਂ ਦੀ ਇਕ ਚਮਤਕਾਰੀ ਔਰਤ 'ਸਾਧਵੀ' ਬਹੁਤ ਪ੍ਰਸਿੱਧ ਹੋਈ। ਜਦ ਇਹ ਔਰਤ ਇਕ ਮੁਕੱਦਮੇ ਦੇ ਸਿਲਸਲੇ ਵਿਚ ਅਦਾਲਤ ਵਿਚ ਪੇਸ਼ ਹੋਈ ਤਾਂ ਉਸਦੇ ਸਰੀਰ ਤੇ ਫੁੱਲਾਂ ਦੇ ਹਾਰ ਤੋਂ ਬਿਨਾਂ ਕੋਈ ਕੱਪੜਾ ਨਹੀਂ ਸੀ। ਕਿਹਾ ਜਾਂਦਾ ਹੈ ਕਿ ਉਹ ਕਪੜਿਆਂ ਨੂੰ ਮਨੁੱਖ ਅਤੇ ਰੱਬ ਦੇ ਦਰਮਿਆਨ ਰੁਕਾਵਟ ਮੰਨਦੀ ਹੈ । ਇਸ ਤਰ੍ਹਾਂ ਦੀਆਂ ਬੇਹੂਦਾ ਹਰਕਤਾਂ ਨੂੰ ਵੀ ਧਰਮ ਦੇ ਨਾਂ ਤੇ ਦਸਤਕਾਰ ਹੀ ਸਮਝਿਆ ਜਾਂਦਾ ਹੈ

ਇਸ ਧੰਦੇ ਵਿਚ ਕੁਝ ਬਾਲਕਾਂ ਨੂੰ ਵੀ ਘੜੀਸਿਆ ਗਿਆ। ਸੱਤ-ਅੱਠ ਸਾਲ ਪਹਿਲਾਂ ਹਰਿਆਣੇ ਵਿਚ ਭਵਾਨੀ ਦੇ ਨਜ਼ਦੀਕ ਇਕ ਪਿੰਡ ਵਿਚ ਇਸ ਤਰ੍ਹਾਂ ਦੇ ਇਕ ਬਾਲ-ਭਗਵਾਨ ਨੇ 'ਅਵਤਾਰ ਧਾਰਿਆ' ਗੱਲ। ਇਸ ਤਰ੍ਹਾਂ ਫੈਲਾਈ ਗਈ ਕਿ ਇਕ ਬਾਲਕ ਨੇ ਪੂਰੀ ਰਫ਼ਤਾਰ ਨਾਲ ਭੱਜੀ ਜਾ ਰਹੀ ਰੇਲ ਗੱਡੀ ਨੂੰ ਤਿਨਕੇ ਨਾਲ ਰੋਕ ਦਿੱਤਾ ਅਤੇ ਉਸ ਵਿਚ ਸਵਾਰ ਦੋ ਅੰਨੇ ਅਤੇ ਲੰਗੜੇ ਆਦਮੀਆਂ ਨੂੰ ਚੰਗੇ ਭਲੇ ਕਰ ਦਿੱਤਾ । ਬਸ ਫੇਰ ਕੀ ਸੀ, ਬਿਨਾਂ ਸੋਚੇ ਸਮਝੇ ਹਜ਼ਾਰਾਂ ਲੋਕ ਵੱਡੇ ਵੱਡੇ ਮਾਹਰ ਅਤੇ ਤਜਰਬੇਕਾਰ ਡਾਕਟਰਾਂ ਨੂੰ ਅੰਗੂਠਾ ਵਿਖਾ ਕੇ ਆਪਣੇ ਰੋਗਾਂ ਦਾ ਇਲਾਜ ਕਰਵਾਉਣ



ਲਈ ਇਸ ਬਾਲ ਭਗਵਾਨ ਦੀ ਸਰਨ ਵਿਚ ਪਹੁੰਚਣ ਲੱਗੇ। ਕਿਸੇ ਨੇ ਵੀ ਇਹ ਜਾਨਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਰੇਲ ਗੱਡੀ ਰੁਕੀ ਵੀ ਸੀ ਜਾਂ ਨਹੀ ? ਜੇ ਰੁਕੀ ਸੀ ਤਾਂ ਇਸ ਦੇ ਰੁਕਣ ਦਾ ਕਾਰਨ ਕੀ ਸੀ ? ਅਤੇ ਜਿਹੜੇ ਅੰਨ੍ਹੇ ਤੇ ਲੰਗੜੇ ਵਿਅਕਤੀ ਠੀਕ ਹੋਏ ਸਨ ਉਹ ਕਿੱਥੇ ਹਨ ? ਕੁਝ ਦਿਨ ਆਪਣਾ ਢੋਂਗ ਰਚਾ ਕੇ ਇਹ ਬਾਲ-ਭਗਵਾਨ ਅਤੇ ਉਸ ਦੇ ਮਾਂ-ਬਾਪ ਸਾਰਾ ਚੜ੍ਹਾਵਾ ਇੱਕਠਾ ਕਰਕੇ ਪਤਾ ਨਹੀਂ ਕਿਥੇ ਅਲੋਪ ਹੋ ਗਏ ਅਤੇ ਲੰਗੜੇ ਲੂਲੇ ਆਦਮੀ ਜਿਹੜੇ ਆਪਣੀਆਂ ਖਰੌੜੀਆਂ ਬਾਲ-ਭਗਵਾਨ ਦੇ ਅੱਗੇ ਸੁੱਟ ਆਏ ਸਨ, ਨਵੀਆਂ ਖਰੌੜੀਆਂ ਖਰੀਦਣ ਦੀ ਫ਼ਿਕਰ ਕਰਨ ਲੱਗੇ।

ਇਕ ਹੋਰ ਬਾਲ-ਭਗਵਾਨ ਬਾਲ ਯੋਗੇਸ਼ਵਰ ਦਾ ਨਾਂ ਵੀ ਉੱਤਰੀ ਭਾਰਤ ਦੇ ਲੋਕਾਂ ਦੀ ਜ਼ੁਬਾਨ ਤੇ ਚੜ੍ਹਿਆ ਰਿਹਾ ਹੈ। ਇਹ "ਮਹਾਂਪੁਰਸ਼" ਵੀ ਭਾਰਤ ਦੇ ਲੋਕਾਂ ਤੋਂ ਬਹੁਤ ਸਾਰਾ ਧਨ ਬਟੋਰ ਕੇ ਅਮਰੀਕਾ ਜਾ ਵਸਿਆ ਅਤੇ ਆਪਣੀ ਨਿੱਜੀ ਸਕੱਤਰ ਨਾਲ ਵਿਆਹ ਕਰਵਾ ਲਿਆ।

ਕੁਝ ਸਾਲ ਪਹਿਲਾਂ ਨਾਗਪੁਰ ਦੇ ਨੇੜੇ ਇਕ ਖਤੋਲੀ ਵਾਲੇ ਬਾਬੇ ਨੇ ਦਾਅਵਾ ਕੀਤਾ ਕਿ ਉਹ ਆਪਣੀ ਸ਼ਕਤੀ ਨਾਲ ਮੰਜੀ ਨੂੰ ਤੋਰ ਸਕਦਾ ਹੈ। ਜਦ ਕੁਝ ਤਰਕਸ਼ੀਲ ਵਿਅਕਤੀਆਂ ਨੇ ਉਸਦੇ ਦਾਅਵੇ ਨੂੰ ਚੁਣੌਤੀ ਦਿੱਤੀ ਤਾਂ ਬਾਬੇ ਨੇ ਅੱਧੀ ਰਾਤ ਵੇਲੇ ਆਪਣਾ ਚਮਤਕਾਰ ਵਖਾਉਣ ਦਾ ਵਾਅਦਾ ਕੀਤਾ। ਨਿਸਚਤ ਸਮੇਂ ਤੇ ਬਾਬੇ ਨੇ ਚਾਰ ਆਦਮੀਆਂ ਨੂੰ ਇਸ਼ਨਾਨ ਕਰਕੇ ਮੰਜੀ ਨੂੰ ਚਾਰੇ ਪਾਸਿਆਂ ਤੋਂ ਫੜਨ ਲਈ ਕਿਹਾ ਅਤੇ ਆਪ ਮੰਤਰ ਉਚਾਰਨ ਲੱਗਾ। ਜਦ ਇਕ ਘੰਟੇ ਤੱਕ ਵੀ ਮੰਜੀ ਤੇ ਮੰਤਰਾਂ ਦਾ ਕੋਈ ਅਸਰ ਨਾ ਹੋਇਆ ਤਾਂ ਬਾਬੇ ਨੇ ਐਲਾਨ ਕਰ ਦਿੱਤਾ ਕਿ ਮੰਜੀ ਫੜਨ ਵਾਲੇ ਆਦਮੀ ਅਪਵਿੱਤਰ ਹਨ । ਪਰੰਤੂ ਲੋਕ ਉਸਦੀ ਚਾਲ ਨੂੰ ਸਮਝ ਚੁੱਕੇ ਸਨ ਅਤੇ ਉਹਨਾਂ ਨੇ ਬਾਬੇ ਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ।

ਸੋਚਣ ਵਾਲੀ ਗੱਲ ਇਹ ਹੈ ਕਿ ਜੇਕਰ ਇਹਨਾਂ "ਦੈਵੀ ਵਿਅਕਤੀਆਂ" ਵਿਚ ਕੋਈ ਸ਼ਕਤੀ ਹੈ ਤਾਂ ਉਹ ਚੁਣੌਤੀ ਦੇਣ ਵਾਲਿਆਂ ਦੇ ਅੱਗੇ ਇਸ ਸ਼ਕਤੀ ਦਾ ਪ੍ਰਦਰਸ਼ਨ ਕਰਨ ਤੋਂ ਕਤਰਾਉਂਦੇ ਕਿਉਂ ਹਨ ? ਜੇ ਉਹ ਸਧਾਰਨ ਲੋਕਾਂ ਨੂੰ ਚਮਤਕਾਰ ਵਿਖਾ ਸਕਦੇ ਹਨ ਤਾਂ ਕੁਝ ਖਾਸ ਲੋਕਾਂ ਨੂੰ ਕਿਉਂ ਨਹੀਂ ਵਿਖਾ ਸਕਦੇ ? ਸਾਈਂ ਬਾਬੇ ਨੇ ਬੰਗਲੌਰ ਯੂਨੀਵਰਸਿਟੀ ਦੇ ਵਾਇਸ ਚਾਂਸਲਰ ਨਾਲ ਮੁਲਾਕਾਤ ਕਰਨ ਤੋਂ ਇਨਕਾਰ ਕਿਉਂ ਕੀਤਾ ? ਦੁਨੀਆਂ ਦੇ ਕਿਸੇ ਵੀ ਦੈਵੀ ਵਿਅਕਤੀ ਨੇ ਸ੍ਰੀਲੰਕਾ ਦੇ ਮਹਾਨ ਦਰਸ਼ਨ ਸ਼ਾਸਤਰੀ ਅਤੇ ਵਿਗਿਆਨਕ ਡਾ: ਕਾਵੂਰ ਦੁਆਰਾ ਚਮਤਕਾਰ ਵਖਾਉਣ ਨੂੰ ਦਿੱਤੀ ਗਈ ਵਿਸ਼ਵ ਪੱਧਰ ਦੀ ਚੁਣੌਤੀ ਨੂੰ ਕਬੂਲ ਕਿਉਂ ਨਹੀਂ ਕੀਤਾ ? ਜੇਕਰ ਇਨ੍ਹਾਂ ਚਮਤਕਾਰੀ ਵਿਅਕਤੀਆਂ ਵਿਚ ਕੋਈ ਸ਼ਕਤੀ ਹੈ ਤਾਂ ਉਹ ਮੰਤਰੀਆਂ ਦੀਆਂ ਕੋਠੀਆਂ ਦੇ ਬਰਾਂਡਿਆਂ 'ਚ ਆਪਣੀਆਂ ਖੜਾਵਾਂ ਕਿਉਂ ਖੜਖੜਾਉਂਦੇ ਫਿਰਦੇ ਹਨ ? ਜੇਕਰ ਕੋਈ ਯੋਗ ਦੀ ਸਹਾਇਤਾ ਨਾਲ ਹਵਾ ਵਿਚ ਉੱਡ ਸਕਦਾ ਹੈ ਤਾਂ ਉਹ ਹਵਾਈ ਜਹਾਜ਼ ਦਾ ਪ੍ਰਯੋਗ ਕਿਉਂ ਕਰਦਾ ਹੈ ? ਜੇਕਰ ਕੋਈ ਹਵਾ ਵਿਚੋਂ ਰਾਖ, ਸੰਧੂਰ ਜਾਂ ਕੋਈ ਹੋਰ ਚੀਜ਼ ਪੈਦਾ ਕਰ ਸਕਦਾ ਹੈ ਤਾਂ ਔੜ ਮਾਰੀ ਧਰਤੀ ਵਿਚੋਂ ਅਨਾਜ ਪੈਦਾ ਕਿਉਂ ਨਹੀਂ ਕਰਦਾ ? ਜੇ ਕੋਈ ਚਲਦੀ ਗੱਡੀ ਨੂੰ ਰੋਕ ਸਕਦਾ ਹੈ ਤਾਂ ਉਹ ਹੜ੍ਹਾਂ ਤੇ ਭੁਚਾਲਾਂ ਨੂੰ ਕਿਉਂ ਨਹੀਂ ਰੋਕਦਾ ? ਜੇ ਕੋਈ ਤਿੰਨ ਲੋਕਾਂ ਦਾ ਗਿਆਤਾ ਹੈ ਤਾਂ ਉਸਨੂੰ ਕਿਸੇ ਮਹਾਂਮਾਰੀ ਜਾਂ ਤੂਫ਼ਾਨ ਦੀ ਖਬਰ ਪਹਿਲਾਂ ਹੀ ਕਿਉਂ ਨਹੀਂ ਮਿਲ ਜਾਂਦੀ ? ਇਹ ਸਾਰੇ ਸਵਾਲ ਇਹ ਸਾਬਤ ਕਰਦੇ ਹਨ ਕਿ ਕਿਸੇ ਵੀ ਕਿਸਮ ਦੇ ਚਮਤਕਾਰ ਦਾ ਦਾਅਵਾ ਇੱਕ ਝੂਠ ਹੈ, ਫਰੇਬ ਹੈ, ਦੰਭ ਹੈ, ਠੱਗੀ ਹੈ, ਇਸ ਤੋਂ ਵੱਧ ਕੁਝ ਨਹੀਂ।

ਜੇਕਰ ਕਿਸੇ ਦੀ ਪੂਜਾ ਚਮਤਕਾਰਾਂ ਕਰਕੇ ਹੀ ਕੀਤੀ ਜਾਣੀ ਹੈ ਤਾਂ ਸਾਨੂੰ ਉਨ੍ਹਾਂ ਦੀ ਕਰਨੀ ਚਾਹੀਦੀ ਹੈ ਜਿੰਨ੍ਹਾਂ ਨੇ ਬਿਜਲੀ, ਪ੍ਰਮਾਣੂ ਸ਼ਕਤੀ, ਹਵਾਈ ਜਹਾਜ਼ ਅਤੇ ਟੈਲੀਵੀਜ਼ਨ ਵਰਗੇ ਚਮਤਕਾਰ ਪੈਦਾ ਕੀਤੇ, ਜਿੰਨ੍ਹਾਂ ਨੇ ਟੀ. ਬੀ., ਚੇਚਕ ਅਤੇ ਹੈਜ਼ੇ ਵਰਗੀਆਂ ਮਾਰੂ ਬਿਮਾਰੀਆਂ ਨੂੰ ਠੀਕ ਕਰਨ ਵਾਲੀਆਂ ਚਮਤਕਾਰੀ ਦਵਾਈਆਂ ਬਣਾਈਆਂ ਅਤੇ ਜਿਨ੍ਹਾਂ ਨੇ ਗੱਡੇ ਤੇ ਸਫ਼ਰ ਕਰਨ ਵਾਲੇ ਮਨੁੱਖ ਨੂੰ ਚੰਦ ਤੇ ਪਹੁੰਚਾ ਦਿੱਤਾ। ਇਹਨਾਂ ਵਿਗਿਆਨੀਆਂ ਦੀ ਆਰਤੀ ਕਿਉਂ ਨਹੀਂ ਉਤਾਰੀ ਜਾਂਦੀ ?

ਜ਼ਰੂਰਤ ਇਸ ਗੱਲ ਦੀ ਹੈ ਕਿ ਅਸੀਂ ਇਹਨਾਂ ਅਖੌਤੀ ਅਧਿਆਤਮਵਾਦੀ ਅਤੇ ਧਾਰਮਿਕ ਕ੍ਰਿਆਵਾਂ ਵਿਚ ਵਿਸ਼ਵਾਸ ਕਰਨ ਤੋਂ ਪਹਿਲਾਂ ਇਹ ਸੋਚੀਏ ਕਿ ਵਿਗਿਆਨਕ, ਤਰਕ ਅਤੇ ਅਮਲ ਦੀ ਕਸੌਟੀ ਤੇ ਇਹ ਕਿਥੋਂ ਤੱਕ ਖਰੀਆਂ ਉਤਰਦੀਆਂ ਹਨ। ਕੁਝ ਮੋਟੀਆਂ ਗੱਲਾਂ ਤੇ ਬੜੀ ਆਸਾਨੀ ਨਾਲ ਧਿਆਨ ਦਿੱਤਾ ਜਾ ਸਕਦਾ ਹੈ। ਜੇ ਸਚਮੁੱਚ ਹੀ ਇਹ ਤਿਆਗੀ ਵਿਅਕਤੀ ਹਨ ਅਤੇ ਮੋਹ-ਮਾਇਆ ਤੋਂ ਦੂਰ ਹਨ ਤਾਂ ਇਹਨਾਂ ਨੂੰ ਇਸ ਤਰ੍ਹਾਂ ਦੇ ਚਮਤਕਾਰ ਕਰਕੇ ਲੋਕਾਂ ਨੂੰ ਇਕੱਠਾ ਕਰਨ ਦੀ ਕੀ ਲੋੜ ਹੈ ? ਤਿਆਗੀ ਹਨ ਤਾਂ ਫਿਰ ਵੱਡੀਆਂ ਵੱਡੀਆਂ ਕਾਰਾਂ ਵਿਚ ਫਿਰਨ, ਵਿਸ਼ਾਲ ਸ਼ਾਨਦਾਰ ਮਕਾਨਾਂ ਵਿਚ ਰਹਿਣ ਅਤੇ ਹੀਰੇ ਜਵਾਹਰਾਤ ਪਹਿਨਣ ਦਾ

ਕੀ ਮਤਲਬ ? ਜੇ ਉਹ ਮਾਨਵਤਾ ਦੇ ਕਲਿਆਣ ਦੀ ਕਾਮਨਾ ਕਰਦੇ ਹਨ ਆਪਣੀ ਐਨੀ ਸੰਪਤੀ ਵਿਚੋਂ ਮਨੁੱਖਤਾ ਦੇ ਭਲੇ ਲਈ ਇਕ ਪੈਸਾ ਵੀ ਕਿਉਂ ਨਹੀਂ ਖਰਚ ਕਰਦੇ । ਕੀ ਇਹਨਾਂ ਅਖੌਤੀ ਭਗਵਾਨਾਂ ਵਿਚੋਂ ਕਿਸੇ ਨੇ ਸੰਕਟ ਦੇ ਸਮੇਂ ਕੋਈ ਯੋਜਨਾ ਚਲਾਈ ਹੈ ? ਜਦ ਲੱਖਾਂ ਲੋਕ ਹੜ੍ਹਾਂ ਜਾਂ ਸੋਕੇ ਨਾਲ ਮਰ ਰਹੇ ਹੁੰਦੇ ਹਨ ਤਾਂ ਇਹ 'ਅਵਤਾਰ' ਆਪਣੇ ਚਮਤਕਾਰ ਪ੍ਰਦਰਸ਼ਨ ਵਿਚ ਹੀ ਮਸਤ ਰਹਿੰਦੇ ਹਨ ।

ਜੇ ਵਿਗਿਆਨਕ ਕਸੌਟੀ ਤੇ ਅਜਿਹੇ ਵਿਅਕਤੀਆਂ ਅਤੇ ਵਿਚਾਰਾਂ ਨੂੰ ਪਰਖਣ ਦਾ ਰੁਝਾਨ ਸਮਾਜ ਵਿਚ ਪੈਦਾ ਹੋ ਜਾਏ ਤਾਂ ਹੀ ਸਾਡਾ ਸਮਾਜ ਕੁਝ ਅਗਾਂਹ ਵੱਧ ਸਕਦਾ ਹੈ ਅਤੇ ਲੋਕਾਂ ਵਿਚ ਪ੍ਰਗਤੀਸ਼ੀਲ ਦ੍ਰਿਸ਼ਟੀਕੋਣ ਪੈਦਾ ਹੋ ਸਕਦਾ ਹੈ । ਫਿਰ ਹੀ ਅਸੀਂ ਇਹਨਾਂ ਹਨੇਰੀਆਂ ਗਲੀਆਂ ਵਿਚੋਂ ਨਿਕਲ ਕੇ ਨਵੇਂ ਯੁੱਗ ਵਿਚ ਪ੍ਰਵੇਸ਼ ਕਰ ਸਕਾਂਗੇ । ✠

# ਔਰਤ ਇਕ ਕੱਠਪੁਤਲੀ

—ਹਰਬੰਸ ਕੌਰ "ਹਰਮਨ"

ਅੱਜ ਸਾਡੇ ਦੇਸ਼ ਵਿਚ ਸਦੀਆਂ ਪੁਰਾਣੀ ਰੀਤੀ ਮੁੜ ਕੇ ਫਿਰ ਵਿਕਸਿਤ ਹੋ ਰਹੀ ਹੈ । ਦਹੇਜ ਦੀ ਮੰਗ ਨਾ ਪੂਰੀ ਕਰਨ ਅਤੇ ਪਤੀ ਦੀ ਮੌਤ ਤੇ ਔਰਤ ਨੂੰ ਜਿਉਂਦੇ-ਜੀਅ ਆਪਣੇ ਪਤੀ ਦੀ ਚਿਖਾ ਵਿਚ ਜਲਣ ਲਈ ਮਜਬੂਰ ਕੀਤਾ ਜਾਂਦਾ ਹੈ । ਵਿਰੋਧ ਕਰਨ ਤੇ ਨੰਗੀਆਂ ਤਲਵਾਰਾਂ ਸਿਰਾਂ ਤੇ ਲਟਕਦੀਆਂ ਹਨ । ਕਈ ਥਾਂਈਂ ਲੜਕੀ ਨੂੰ ਜਨਮ ਵੇਲੇ ਹੀ ਮਾਂ ਦੀ ਗੋਦ ਦੀ ਬਜਾਏ ਮੌਤ ਦੀ ਗੋਦ ਵਿਚ ਸੁਲਾ ਦਿੱਤਾ ਜਾਂਦਾ ਹੈ । ਇਹ ਕੋਈ ਕੁਦਰਤੀ ਨਹੀਂ ਹੁੰਦਾ ਸਗੋਂ ਉਹਨਾਂ ਦੇ ਮਾਪਿਆਂ ਵਲੋਂ ਕੀਤੀ ਹਰਕਤ ਹੁੰਦੀ ਹੈ ਤਾਂ ਜੋ ਧੀ ਜਨਮ ਕੇ ਭਵਿੱਖ ਵਿਚ ਉਸ ਦਾ ਕਸ਼ਟ ਨਾ ਸਹੇੜਨਾ ਪਵੇ । ਪਹਿਲਾਂ ਤਾਂ ਲੜਕੀ ਜਨਮ ਵੇਲੇ ਹੀ ਮਾਰੀ ਜਾਂਦੀ ਸੀ ਪਰ ਅੱਜ ਜਨਮ ਤੋਂ ਪਹਿਲਾਂ ਹੀ ਲੜਕੀ ਦੀ ਮੌਤ ਆ ਜਾਂਦੀ ਹੈ ਭਾਵ ਹਰ ਸ਼ਹਿਰ ਵਿਚ ਡਾਕਟਰਾਂ ਨੇ "ਕੁੜੀ ਜਾਂ ਮੁੰਡਾ ਟੈਸਟ ਕਰਵਾਉ" ਦੇ ਬੋਰਡ ਆਪਣੀਆਂ ਦੁਕਾਨਾਂ ਮੋਹਰੇ ਟੰਗ ਰੱਖੇ ਹਨ । ਗਰਭਵਤੀ ਵਿਆਹੁਤਾ ਜੋੜੇ ਇਹਨਾਂ ਡਾਕਟਰਾਂ ਦੇ ਬੂਹੇ ਮੱਲੀ ਬੈਠੇ ਹਨ । ਔਰਤ ਨੂੰ ਅਗਰ ਆਪਣੀ ਕੁੱਖ ਵਿਚ ਪਲਦੇ ਲੜਕੇ ਦੀ ਰਿਪੋਰਟ ਮਿਲਦੀ ਤਾਂ ਉਹ ਖੁਸ਼ੀ ਵਿਚ ਲੱਡੂ ਵੰਡਦੀ ਫਿਰਦੀ । ਅਗਰ ਲੜਕੀ ਦੀ ਰਿਪੋਰਟ ਮਿਲਦੀ ਤਾਂ ਉਸੇ ਵਕਤ ਗਰਭਪਾਤ ਕਰਵਾ ਕੇ ਗਰਭ ਵਿਚ ਜੀਵ ਦਾ ਕਤਲ ਗੈਰ ਮਨੁੱਖੀ ਢੰਗ ਨਾਲ ਕਰਵਾ ਦਿੱਤਾ ਜਾਂਦਾ ਹੈ ।

ਅੱਜ ਸਮਾਜ ਵਿਚ ਔਰਤ ਦੀ ਕਿੰਨੀ ਕੁ ਅਤੇ ਕਿਵੇਂ ਮਹਾਨਤਾ ਅਤੇ ਇੱਜ਼ਤ ਕੀਤੀ ਜਾਂਦੀ ਹੈ ਉਸ ਦਾ ਵਰਣਨ ਹੇਠਾਂ ਲਿਖਿਆ ਜਾ ਰਿਹਾ ਹੈ । ਮਨੁੱਖ ਆਪਣੀ ਮਾਂ, ਭੈਣ, ਪਤਨੀ ਅਤੇ ਧੀ ਦੀ ਇੱਜ਼ਤ ਤਾਂ ਕਰ ਸਕਦਾ ਹੈ ਪਰ ਬੇਗਾਨੇ ਦੀ ਇਸਤਰੀ ਨੂੰ ਕਦੇ ਪੈਸੇ ਦੇ ਲਾਲਚ ਵਿਚ ਫਸਾ ਕੇ, ਕਦੇ ਫੈਸ਼ਨਾਂ ਦੇ ਚੱਕਰਾਂ ਵਿਚ ਪਾ ਕੇ, ਕਦੇ ਗੁੰਮਰਾਹ ਕਰਕੇ ਅਤੇ ਕਦੇ ਸਬਜ਼ਬਾਗ ਦਿਖਾ ਕੇ ਸਦਾ ਕੱਠਪੁਤਲੀ ਵਾਂਗ ਨਚਾਉਣ ਲਈ ਸੋਚਦਾ ਰਹੇਗਾ । ਸ਼ਰੇਆਮ ਤਲਾਕ ਦੇ ਕੇ, ਬਲਾਤਕਾਰ ਕਰਕੇ ਆਪਣੇ ਤੋਂ ਨੀਵੀਂ ਦਿਖਾ ਕੇ, ਕਲੰਕਣੀ ਕਹਿ ਕੇ ਔਰਤ ਨਾਲ ਮਜ਼ਾਕ ਕੀਤਾ ਜਾਂਦਾ ਹੈ । ਬੇਸ਼ੱਕ ਔਰਤ ਮਰਦ ਨਾਲੋਂ ਜ਼ਿਆਦਾ ਮਿਹਨਤ ਤੇ ਘੱਟ ਖਰਚ ਕਰਕੇ ਜੀਵਨ ਬਿਤਾਉਂਦੀ ਹੈ । ਮਰਦ ਦੀ ਜ਼ਿੰਦਗੀ ਔਰਤ ਬਿਨਾਂ ਕੁਝ ਵੀ ਨਹੀਂ ਹੈ । ਇਹ ਅਹਿਸਾਸ ਜ਼ੁਲਮ ਕਰਨ ਵਾਲੇ ਮਰਦ ਨੂੰ ਹੋਣਾ ਚਾਹੀਦਾ ਹੈ ।

ਔਰਤ ਦੀ ਸੁਰਾਹਨਾ ਜੋ ਵੀ ਹੁੰਦੀ ਹੈ ਉਹ ਅੱਖੋਂ ਉਹਲੇ ਨਹੀਂ ਹੈ । ਗਲੀਆਂ ਅਤੇ ਬਜ਼ਾਰਾਂ ਦੇ ਮੋੜਾਂ ਤੇ ਬੱਸ ਸਟੈਂਡਾਂ ਉਤੇ ਅਤੇ ਜਨਤਕ ਥਾਂਵਾਂ ਤੇ ਲੱਗੇ ਔਰਤ ਦੇ ਅੱਧ ਨੰਗੇ ਸਰੀਰ ਦੇ ਪੋਸਟਰ, ਕਾਮੁਕ ਦ੍ਰਿਸ਼, ਸੈਕਸੀ ਨਾਵਲਾਂ ਦੇ ਮੁੱਖ ਪੰਨੇ ਤੋਂ ਔਰਤਾਂ ਦੀਆਂ ਅਸ਼ਲੀਲ ਤਸਵੀਰਾਂ, ਫਿਲਮਾਂ ਵਿਚ ਔਰਤਾਂ ਦੇ ਨੰਗੇ ਸਰੀਰ-ਗਰੀਬ ਪਰਿਵਾਰ ਦੀ ਪੇਟ ਪੂਰਤੀ ਕਰਨ ਵਾਲੀ ਬੇਬੱਸ, ਲਾਚਾਰ, ਵੇਸ਼ਵਾ ਅਤੇ ਸੜਕ ਤੇ ਰੋੜੀ ਕੁੱਟਦੀ ਇਕ ਮੁਟਿਆਰ ਦੇ ਹੁਸਨ ਨੂੰ ਤਾੜਦੇ ਮਰਦ ਬਘਿਆੜ ਨੂੰ ਦੇਖ ਕੇ ਅਸੀਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਔਰਤ ਦੀ ਇਹ ਸਮਾਜ ਤੇ ਇਹ ਦੇਸ਼ ਕਿੰਨੀ ਕੁ ਸਰਾਹਨਾ ਕਰ ਰਿਹਾ ਹੈ । ਜੇਕਰ ਕੋਈ ਹਮਦਰਦ ਇਨ੍ਹਾਂ ਕੁਰੀਤੀਆਂ ਵਿਰੁੱਧ ਆਵਾਜ਼ ਬੁਲੰਦ ਕਰਦਾ ਹੈ ਤਾਂ ਉਸ ਨੂੰ ਸਰਕਾਰ ਦੀ ਗੋਲੀ ਜਾਂ ਲਾਠੀਚਾਰਜ ਸਹਿਣਾ ਪੈ ਸਕਦਾ ਹੈ ਪਰ ਇਸ ਕਾਲੇ ਕਾਨੂੰਨ ਦੀ ਕਲਮ ਦੋਸ਼ੀਆਂ ਨੂੰ ਸਜ਼ਾ ਨਹੀਂ ਦੇ ਸਕਦੀ। ਕਿਉਂਕਿ ਇਹ ਕਾਨੂੰਨ ਹੁਣ ਬੁੱਢਾ ਹੋ ਚੁੱਕਾ ਹੈ । ਇਸ ਕਾਨੂੰਨ ਵਿਚ ਇਸ ਸੰਵਿਧਾਨ ਵਿਚ ਹੁਣ ਹਿੰਮਤ ਹੀ ਨਹੀਂ ਰਹੀ ਕਿ ਕਿਸੇ ਬੁਰੇ ਨੂੰ ਕੋਈ ਸਜ਼ਾ ਦੇ ਸਕੇ ।



"ਢੋਰ, ਗਵਾਰ, ਸ਼ੂਦਰ ਔਰ ਨਾਰੀ, ਚਾਰੋਂ ਹੈਂ ਤਾੜਨ ਕੇ ਅਧਿਕਾਰੀ ।" ਹਿੰਦੂ ਧਰਮ ਦੇ ਮੰਨੇ ਜਾਣ ਵਾਲੇ ਮਹਾਨ ਵਿਦਵਾਨ ਤੁਲਸੀ ਦਾਸ ਦੀ ਇਹ ਵਿਚਾਰਧਾਰਾ ਹੈ ਜੋ ਅੱਜ ਤੱਕ ਵੀ ਕਈ ਥਾਂਈਂ ਸਾਡੇ ਸਮਾਜ ਵਿਚ ਲੱਤਾਂ ਅੜਾ ਕੇ ਬੈਠੀ ਹੋਈ ਹੈ । ਸ਼ਾਇਦ ਰਾਮ ਚੰਦਰ ਨੇ ਵੀ ਇਸੇ ਹੀ ਵਿਚਾਰਧਾਰਾ ਤੇ ਅਮਲ ਕੀਤਾ ਸੀ । ਉਸਨੇ ਵੀ ਇਕ ਧੋਬੀ ਦੇ ਮਿਹਣੇ ਨੂੰ ਸੁਣ ਕੇਹੀ ਸੀਤਾ ਨੂੰ ਦੁਰਕਾਰ ਦਿੱਤਾ ਸੀ, ਅਗਨੀ ਪ੍ਰੀਖਿਆ ਲਈ ਮਜ਼ਬੂਰ ਕੀਤਾ ਸੀ । ਸੀਤਾ ਜੋ ਕਿ ਆਪਣੇ ਪਤੀ ਨੂੰ ਭਗਵਾਨ ਸਮਝਦੀ ਸੀ ਉਸੇ ਭਗਵਾਨ (ਰਾਮ) ਨੇ ਔਰਤ ਨੂੰ ਦੁਰਕਾਰ ਦਿੱਤਾ ਸੀ, ਬਦਸਲੂਕੀ ਕੀਤੀ ਸੀ । ਪਰ ਸੀਤਾ ਨੇ ਉਹ ਵੀ ਕਸ਼ਟ ਸੱਤ ਬਚਨ ਕਹਿ ਕੇ ਸਹਿ ਲਏ ।

ਅੱਜ ਚੁਫੇਰੇ ਨਜ਼ਰ ਮਾਰਿਆਂ ਇਹ ਮਹਿਸੂਸ ਹੁੰਦਾ ਹੈ ਕਿ ਸਾਡਾ ਸਮਾਜ ਤੁਲਸੀ ਦਾਸ ਦੇ ਦੱਸੇ ਰਾਹਾਂ ਤੇ ਚਲ ਰਿਹਾ ਹੈ । ਘਰ ਆਈ ਨੂੰਹ ਨੂੰ ਹਰ ਵਕਤ ਮੂੰਹ ਤੇ ਕਪੜੇ ਦਾ ਪਰਦਾ ਰੱਖਣ ਦੀਆਂ ਨਸੀਹਤਾਂ ਸੱਸ, ਸਹੁਰੇ, ਪਤੀ ਅਤੇ ਨਣਾਂਨਾਂ ਵਲੋਂ ਮਿਲਦੀਆਂ ਰਹਿੰਦੀਆਂ ਹਨ । ਆਗਿਆ ਦਾ ਪਾਲਣ ਨਾ ਕਰਨ ਤੇ ਉਸ ਨੂੰ ਬਦਕਾਰ ਦਾ ਖਿਤਾਬ ਦੇ ਦਿੱਤਾ ਜਾਂਦਾ ਹੈ । ਸਰਵਿਸ ਕਰਦੀ ਪਤਨੀ ਨੂੰ ਸ਼ੱਕੀ ਨਜ਼ਰਾਂ ਨਾਲ ਹਰ ਵਕਤ ਪਤੀ ਵਲੋਂ ਤਾੜਿਆ ਜਾਂਦਾ ਹੈ ਬੇਸ਼ੱਕ ਪਤੀ ਆਪ ਅਯਾਸ਼ੀ ਕਰਦੇ ਰਹਿੰਦੇ ਹੋਣ । ਨੂੰਹਾਂ ਕੋਲੋਂ ਘੁੰਡ ਕਢਵਾਉਣ ਵਾਰੇ ਸਵਾਲ ਕਰਨ ਤੋਂ ਇਹ ਮਹਿਸੂਸ ਹੁੰਦਾ ਹੈ ਕਿ ਔਰਤ ਹੀ ਅੱਜ ਔਰਤ ਦੀ ਦੁਸ਼ਮਣ ਬਣ ਕੇ ਰਹਿ ਗਈ ਹੈ, ਮਰਦ ਦੀ ਗੁਲਾਮ ਤਾਂ ਪਹਿਲਾਂ ਹੀ ਹੈ । ਮਜਬੂਰਨ ਨੂੰਹਾਂ ਕੋਲੋਂ ਘੁੰਡ ਕਢਵਾਇਆ ਜਾਂਦਾ ਹੈ । ਅੱਜ ਮਸ਼ੀਨੀ ਯੁੱਗ ਵਿਚ ਔਰਤ ਸਿਰਫ਼ ਰੋਟੀ-ਪਾਣੀ, ਗੋਹਾ-ਕੂੜਾ ਜਾਂ ਘਰ ਦੇ ਮੈਂਬਰਾਂ ਦੀ ਸੇਵਾ ਹੀ ਨਹੀਂ ਕਰਦੀ ਸਗੋਂ ਔਰਤ ਇਸ ਤੋਂ ਉਪਰ ਉੱਠ ਚੁੱਕੀ ਹੈ । ਪੜ੍ਹ-ਲਿਖ ਕੇ ਇਕ ਪੁਲੀਸ ਵੂਮੈਨ, ਇਕ ਨਰਸ, ਇਕ ਫੌਜਣ, ਇਕ ਅਧਿਆਪਕਾ, ਇਕ ਇੰਜਨੀਅਰ ਅਤੇ ਪ੍ਰਧਾਨ ਮੰਤਰੀ ਦੇ ਰੂਪ ਵਿਚ ਸਾਡੇ ਅੱਗੇ ਆ ਕੇ ਖੜੀ ਹੈ ।

ਜੇਕਰ ਅੱਜ ਵੀ ਸਾਡੇ ਰੂੜੀਵਾਦੀ ਖਿਆਲ ਹੁੰਦੇ, ਤੁਲਸੀ ਦਾਸ ਦੇ ਬਚਨਾਂ ਅਨੁਸਾਰ ਔਰਤ ਸਦਾ ਡਾਂਟੀ ਜਾਂਦੀ, ਪਰਦੇ ਵਿਚ ਰੱਖੀ ਜਾਂਦੀ ਜਾਂ ਮਰਦ ਬਰਾਬਰ ਅਧਿਕਾਰ ਨਾ ਮਿਲਦੇ ਤਾਂ ਔਰਤ ਪ੍ਰਧਾਨ ਮੰਤਰੀ ਤਾਂ ਕੀ ਇਕ ਪੜੀ-ਲਿਖੀ ਔਰਤ ਵੀ ਨਾ ਬਣਦੀ । ਸਦਾ ਗੁਲਾਮੀ ਦੀ ਛੱਤ ਹੇਠ ਦਮ ਘੁੱਟ ਕੇ ਜਿਉਂਦੀ ਸੋ ਜਿੱਥੇ ਅਸੀਂ ਅੱਜ ਦਾਜ-ਦਹੇਜ ਜਾਂ ਸਤੀ ਜਿਹੀਆਂ ਕੋਝੀਆਂ ਰੀਤੀਆਂ ਦਾ ਵਿਰੋਧ ਕਰਦੇ ਹਾਂ ਉਥੇ ਨਾਲ ਨਾਲ ਸਾਨੂੰ ਚਾਹੀਦਾ ਹੈ ਕਿ ਉਲਾਦ ਵਿਚ ਲੜਕੇ ਤੇ ਲੜਕੀ ਵਾਲਾ ਵਿਤਕਰਾ ਨਾ ਕੀਤਾ ਜਾਵੇ । ਸਮਾਜ ਵਲੋਂ ਫੁਕਰਾਈਆਂ ਗਈਆਂ ਔਰਤਾਂ ਨਾਲ ਹਮਦਰਦੀ ਜਿਤਾਈਏ ਤੇ ਉਹਨਾਂ ਨੂੰ ਅਪਨਾਈਏ । ਗਰੀਬ ਪਰਿਵਾਰ ਦੀਆਂ ਲੜਕੀਆਂ ਨੂੰ ਵੀ ਵਿਆਹ ਸ਼ਾਦੀ ਵਿਚ ਤਰਜੀਹ ਦੇਈਏ । ਦਾਜ ਦਹੇਜ ਬਗੈਰ ਸ਼ਾਦੀ ਦੀ ਰਸਮ ਚਲਾਈਏ । ਖੁਦ ਆਪ ਤੇ ਔਰਤ ਨੂੰ ਰੁਜਗਾਰ ਦੇ ਕਾਬਲ ਬਣਾਇਆ ਜਾਵੇ । ਜਿਹਨਾਂ ਔਰਤਾਂ ਨੂੰ ਘੱਟ ਦਹੇਜ ਲਿਆਉਣ ਕਰਕੇ ਸਹੁਰਿਆਂ ਵਲੋਂ ਮਿੱਟੀ ਦਾ ਤੇਲ ਪਾ ਕੇ ਸਾੜਿਆ ਜਾਂਦਾ ਹੈ ਉਹਨਾਂ ਦੇ ਲਾਲਚੀ ਸਹੁਰਿਆਂ ਨੂੰ ਵੀ ਇਹੀ ਸਜਾ ਦੇਣੀ ਚਾਹੀਦੀ ਹੈ । ਜਿਹੜੇ ਔਰਤ ਨੂੰ ਆਪਣੇ ਪਤੀ ਦੀ ਲਾਸ਼ ਨਾਲ ਚਿਖਾ ਵਿਚ ਜਲਣ ਲਈ ਮਜਬੂਰ ਕਰਦੇ ਹਨ ਉਨ੍ਹਾਂ ਲਈ ਇਹ ਕਾਨੂੰਨ ਲਾਗੂ ਹੋਣਾ ਚਾਹੀਦਾ ਹੈ ਕਿ ਔਰਤ ਦੀ ਮੌਤ ਵੇਲੇ ਮਰਦ ਵੀ ਉਸ ਦੀ ਚਿਖਾ ਵਿਚ ਜਿਉਂਦਾ ਹੀ ਸਤੀ ਹੋਵੇ । ਤਦ ਹੀ ਇਹ ਕੁਰੀਤੀਆਂ ਰੁਕ ਸਕਦੀਆਂ ਹਨ ਨਹੀਂ ਤਾਂ ਇਹ ਕਨੂੰਨ, ਇਹ ਸੰਵਿਧਾਨ ਸਦਾ ਦੋਸ਼ੀ ਮਰਦ ਦੇ ਹੱਕ ਵਿਚ ਹੀ ਭੁਗਤਦਾ ਰਹੇਗਾ।

ਬੱਸਾਂ ਵਿਚ, ਬੱਸ ਸਟੈਂਡਾਂ, ਸਿਨੇਮਾ ਅਤੇ ਜਨਤਕ ਥਾਂਵਾਂ ਤੇ ਪੜ੍ਹਾਕੂ ਕੁੜੀਆਂ ਨਾਲ ਗੰਦੇ ਮਜ਼ਾਕ ਇਹ ਨੌਜਵਾਨ ਪੀੜ੍ਹੀ ਹੀ ਬੰਦ ਕਰ ਸਕਦੀ ਹੈ ਕਿਉਂਕਿ ਦੂਸਰੇ ਦੀ ਭੈਣ ਨੂੰ ਛੇੜਨਾ ਅਤੇ ਆਪਣੀ ਭੈਣ ਲਈ ਮਰ ਮਿਟਣਾ ਕੁਝ ਲੋਕ ਆਪਣਾ ਇਖਲਾਕੀ ਫਰਜ਼ ਸਮਝਦੇ ਹਨ। ਨੌਜਵਾਨ ਪੀੜ੍ਹੀ ਨੂੰ ਖੁਦ ਇਹ ਗੰਦੀਆਂ ਹਰਕਤਾਂ ਬੰਦ ਕਰਵਾਉਣੀਆਂ ਚਾਹੀਦੀਆਂ ਹਨ, ਨਹੀਂ ਤਾਂ ਔਰਤ ਨੂੰ ਸਵੈ-ਰੱਖਿਆ ਲਈ ਚੰਡੀ ਦਾ ਰੂਪ ਧਾਰਨ ਕਰਨਾ ਪਵੇਗਾ । ✠

# ਅੰਧ ਵਿਸ਼ਵਾਸ਼ਾਂ ਦਾ ਜ਼ਹਿਰ ਫੈਲਾ ਰਹੀ ਅੰਮ੍ਰਿਤਾ ਦੀ ਨਾਗਮਣੀ

**ਅੰਗਰੇਜ ਸਿੰਘ ਸੇਖਾਂ**

ਪ੍ਰਸਿੱਧ ਪੰਜਾਬੀ ਲੇਖਿਕਾ ਅੰਮ੍ਰਿਤਾ ਪ੍ਰੀਤਮ ਨੇ ਅੱਜ-ਕਲ੍ਹ ਲੋਕਾਂ ਵਿਚ ਅੰਧ ਵਿਸ਼ਵਾਸ਼ ਫੈਲਾਉਣ ਦੇ ਕਾਰਜ ਦਾ ਬੀੜਾ ਚੁੱਕਿਆ ਹੋਇਆ ਹੈ। ਜਾਪਦਾ ਹੈ ਉਸਨੂੰ ਸਾਡੇ ਦੇਸ਼ ਵਿਚ ਇਸ ਚੀਜ਼ ਦੀ ਬਹੁਤ ਘਾਟ ਮਹਿਸੂਸ ਹੋ ਰਹੀ ਹੈ। ਤਾਹੀਉਂ ਤਾਂ ਉਸ ਵਲੋਂ ਪ੍ਰਕਾਸ਼ਿਤ ਕੀਤੇ ਜਾਂਦੇ ਮੈਗਜ਼ੀਨ ਨਾਗਮਣੀ ਦੇ ਬਹੁਤੇ ਸਫੇ ਇਹਨਾਂ ਨਾਲ ਹੀ ਕਾਲੇ ਕੀਤੇ ਹੁੰਦੇ ਹਨ। ਨਾਗਮਣੀ ਦੇ ਜਨਵਰੀ ਅੰਕ ਵਿਚ ਅੰਮ੍ਰਿਤਾ ਵਰਗੇ ਹੀ ਹੋਰ ਅਖੌਤੀ ਬੁਧੀਜੀਵੀਆਂ ਦੇ ਵਿਚਾਰ ਪ੍ਰਕਾਸ਼ਿਤ ਕੀਤੇ ਗਏ ਹਨ ਜਿੰਨਾਂ ਵਿਚ ਕਸ਼ਮੀਰ ਯੂਨੀਵਰਸਿਟੀ ਦਾ ਇਕ ਲੈਕਚਰਾਰ ਡਾ. ਚਮਨ ਲਾਲ ਰੈਣਾ ਲਿਖਦਾ ਹੈ ਕਿ ਇਕ ਰਾਤ ਨੰਦਕੇਸ਼ਵਰ ਦੀ ਦਰਗਾਹ ਦਾ ਇਕ ਸੰਨਿਆਸੀ ਆਇਆ ਜਿਸਨੇ ਚੂੰਢੀ ਕੁ ਰਾਖ ਮੇਰੀ ਜ਼ੁਬਾਨ ਉੱਤੇ ਰੱਖ ਦਿੱਤੀ ਅਤੇ ਚੂੰਢੀ ਕੁ ਰਾਖ ਮੇਰੇ Ph.D. ਦੇ ਥੀਸਿਸ ਉੱਪਰ ਛਿੜਕ ਦਿੱਤੀ ਹੈ। ਜਾਗਿਆ ਤਾਂ ਮੈਂ ਹੈਰਾਨ ਸੀ ਪਰ ਇਹ ਹਕੀਕਤ ਹੈ ਕਿ ਮੈਂ ਆਪਣੀ ਬਿਮਾਰੀ ਤੋਂ ਰਾਜ਼ੀ ਹੋ ਚੁਕਿਆ ਸਾਂ। ਕੁਝ ਦਿਨ ਪਹਿਲਾਂ ਪੀ. ਐਚ. ਡੀ. ਦਾ ਜੋ ਥੀਸਿਸ ਕੁਝ ਖਾਮੀਆਂ ਕਰਕੇ ਵਾਪਿਸ ਕਰ ਦਿੱਤਾ ਗਿਆ ਸੀ ਉਹ ਸਿਰਫ਼ ਮਨਜ਼ੂਰ ਹੀ ਨਹੀਂ ਹੋਇਆ ਸਗੋਂ ਉਸਦੀ ਤਰੀਫ਼ ਵਿਚ ਵੀ ਬਹਤ ਕੁਝ ਆਖਿਆ ਤੇ ਸੁਣਿਆ ਗਿਆ।

ਇਸੇ ਤਰ੍ਹਾਂ ਰਾਜਸਥਾਨ ਦੇ ਇਕ ਲੈਕਚਰਾਰ ਕੀਰਤੀ-ਸਵਰੂਪ ਰਾਵਤ ਨੂੰ ਆਪਣੀ ਹੋਣ ਵਾਲੀ ਟਰਾਂਸਫਰ ਦਾ ਢਾਈ ਸਾਲ ਪਹਿਲਾਂ ਹੀ ਸੁਪਨਾ ਆ ਚੁੱਕਾ ਸੀ। ਇਕ ਸੰਗੀਤਕਾਰ ਘਣਸ਼ਿਆਮ ਦਾਸ ਦੇ ਸਿਰ ਤੇ ਇਕ ਚਿੜੀ ਆ ਕੇ ਬੈਠਣ ਨਾਲ ਉਸਦੀ ਸਮਾਧੀ ਲੱਗ ਗਈ ਤੇ ਉਸ ਦੀਆਂ ਕਹੀਆਂ ਗੱਲਾਂ ਪੂਰੀਆਂ ਹੋਣ ਲੱਗ ਪਈਆਂ। ਏਸੇ ਤਰ੍ਹਾਂ ਰਾਜਸਥਾਨ ਦਾ ਜਯੋਤਿਸ਼ੀ ਆਚਾਰੀਆ ਰਾਜ ਦਾਅਵਾ ਕਰਦਾ ਹੈ ਕਿ ਉਸਨੇ ਦਿੱਲੀ ਬੈਠੇ ਨੇ ਜੋਤਿਸ਼ ਰਾਹੀਂ ਆਪਣੇ ਘਰ ਦਾ ਹਾਲ-ਚਾਲ ਮਲੂਮ ਕਰ ਲਿਆ।

ਇਹੋ ਜਿਹੀਆਂ ਹੋਰ ਵੀ ਕਿੰਨੀਆਂ ਹੀ ਬੇਥਵੀਆਂ ਗੱਲਾਂ ਨਾਗਮਣੀ ਦੇ ਇਸ ਅੰਕ ਵਿਚ ਲਿਖੀਆਂ ਮਿਲਦੀਆਂ ਹਨ ਜਿੰਨ੍ਹਾਂ ਨੂੰ ਪੜ੍ਹਕੇ ਸਾਫ਼ ਹੋ ਜਾਂਦਾ ਹੈ ਕਿ ਇਹ ਲੋਕ ਬੁਧੀਜੀਵੀ ਨਹੀਂ ਸਗੋਂ ਬੁੱਧੂਜੀਵੀ ਹਨ ਜੋ ਆਪ ਤਾਂ ਵਹਿਮਾਂ ਭਰਮਾਂ ਨਾਲ ਗ੍ਰਸੇ ਹੋਏ ਹਨ ਹੀ ਇਸ ਤੋਂ ਅੱਗੇ ਆਪਣੀ ਸਮਾਜੀ ਪੁਜ਼ੀਸ਼ਨ ਸਦਕਾ ਆਮ ਲੋਕਾਂ ਦੀ ਸੋਚ ਨੂੰ ਵਿਗਾੜਨ ਵਿਚ ਵੀ ਇਕ ਵਿਸ਼ੇਸ਼ ਰੋਲ ਅਦਾ ਕਰ ਰਹੇ ਹਨ। ਉਂਜ ਇਹ ਪੜ੍ਹਕੇ ਹੈਰਾਨੀ ਵੀ ਹੁੰਦੀ ਹੈ ਇਹ ਪ੍ਰਸਿੱਧ 'ਸ਼ਖਸ਼ੀਅਤਾਂ' ਮਨੋਭਰਮਾਂ ਦਾ ਇਸ ਹੱਦ ਤੱਕ ਸ਼ਿਕਾਰ ਹਨ।

ਅੱਜ ਜਦੋਂ ਅਸੀਂ ਇੱਕੀਵੀਂ ਸਦੀ ਵਿਚ ਪ੍ਰਵੇਸ਼ ਕਰਨ ਜਾ ਰਹੇ ਹਾਂ ਤਾਂ ਨਾਗਮਣੀ ਵਰਗੇ ਸਾਹਿੱਤਕ ਪਰਚੇ ਸਾਨੂੰ ਇੱਕਵੀਂ (ਪਹਿਲੀ) ਸਦੀ ਵੱਲ ਨੂੰ ਖਿੱਚ ਰਹੇ ਹਨ। ਇਹੋ ਜਿਹੇ ਪਛੜੇ ਵਿਚਾਰਾਂ ਨੂੰ ਨਾਗਮਣੀ ਵਰਗੇ ਸਾਹਿੱਤਕ ਪਰਚੇ ਵਿਚ ਖੁਲ੍ਹਦਿਲੀ ਨਾਲ ਥਾਂ ਦਿੱਤੀ ਜਾ ਰਹੀ ਹੈ ਇਹ ਸਾਡੇ ਅਗਾਂਹ ਵਧੂ ਲੋਕਾਂ ਲਈ ਫਿਕਰ ਦੀ ਗੱਲ ਹੈ। ਪਰ ਅੱਜ ਜਦੋਂ ਸਾਡੇ ਦੇਸ਼ ਦੇ ਵੱਡੇ-ਵੱਡੇ ਸਿਆਸੀ ਲੀਡਰ (ਪ੍ਰਧਾਨ ਮੰਤਰੀ) ਆਪਣੀ ਕੁਰਸੀ ਬਚਾਉਣ ਲਈ ਯੱਗ ਉਪਰ ਪੰਜਾਹ ਲੱਖ ਰੁਪੈ ਤੋਂ ਉੱਪਰ ਖਰਚ ਕਰ ਸਕਦੇ ਹਨ ਤਾਂ ਫਿਰ ਅੰਮ੍ਰਿਤਾ ਪ੍ਰੀਤਮ ਭਲਾ ਕਿਸੇ ਨਾਲੋਂ ਕਿਉਂ ਘੱਟ ਰਹੇ। ਭਾਵੇਂ ਕੋਈ ਯੱਗ ਕਰਵਾਉਂਦਾ ਹੈ ਤੇ ਭਾਵੇਂ ਇਹੋ ਜਿਹੇ ਵਿਚਾਰਾਂ ਵਾਲੇ ਲੇਖ ਪ੍ਰਕਾਸ਼ਿਤ ਕਰਦਾ ਹੈ, ਦੋਨੋਂ ਤਰ੍ਹਾਂ ਹੀ ਅੰਧਵਿਸ਼ਵਾਸ਼ ਫੈਲਦਾ ਹੈ। ਖਾਸ ਕਰਕੇ ਜਦੋਂ ਅਜਿਹੀਆਂ ਗੱਲਾਂ ਉਚੇ ਸਮਾਜੀ ਰੁਤਬੇ ਵਾਲੇ ਲੋਕਾਂ ਵਲੋਂ ਕੀਤੀਆਂ ਜਾਂਦੀਆਂ ਹਨ। ਇਹ ਗੱਲਾਂ ਲੋਕਾਂ ਦਾ ਯਕੀਨ ਅੰਧ-ਵਿਸ਼ਵਾਸ਼ਾਂ ਵਿਚ ਹੋਰ ਪੱਕਾ ਕਰਦੀਆਂ ਹਨ ਜਦੋਂ ਕਿ ਸਾਡੇ ਲੋਕ ਪਹਿਲਾਂ ਹੀ ਅੰਧ ਵਿਸ਼ਵਾਸ਼ਾਂ ਦੀ ਜਿਲਣ ਵਿਚ ਲੱਕ-ਲੱਕ ਖੁੱਭੇ ਹੋਏ ਹਨ। ਲੋਕਾਂ ਸਾਹਮਣੇ ਅਕਸਰ ਇਹ ਸੁਆਲ ਉੱਠਦਾ ਹੈ ਕਿ ਜਦੋਂ ਸਾਡਾ ਬੁੱਧੀਜੀਵੀ ਵਰਗ ਇਹਨਾਂ ਵਿਚਾਰਾਂ ਨੂੰ ਬਿਨਾਂ ਕਿਸੇ ਕਿੰਤੂ ਦੇ ਮੰਨ ਰਿਹਾ ਹੈ ਤਾਂ ਫਿਰ ਸਾਨੂੰ ਕਿਉਂ ਨਹੀਂ ਮੰਨਣਾ ਚਾਹੀਦਾ? ਜਦ ਕਿ ਅਸਲ ਵਿਚ ਸਵਾਲ ਇਹ ਬਣਦਾ ਹੈ ਕਿ ਇਹ ਗੱਲਾਂ ਸਾਡੇ ਇਸ ਬੁੱਧੀਜੀਵੀ ਵਰਗ ਦੇ ਬੌਧਿਕ ਦਿਵਾਲੀਆਪਨ ਦੀਆਂ ਨਿਸ਼ਾਨੀਆਂ ਹਨ ਜਾਂ ਫਿਰ ਉਹ ਲੋਕਾਂ ਨਾਲ ਜਾਣ ਬੁੱਝ ਕੇ ਧੋਖਾ ਕਰ ਰਹੇ ਹਨ।

ਲੇਖਕ ਵਰਗ ਦੀ ਸਮਾਜ ਵਿਚ ਇਕ ਖਾਸ ਥਾਂ ਹੁੰਦੀ ਹੈ। ਲੋਕਾਂ ਨੂੰ ਵਧੀਆ ਉਸਾਰੂ ਸਾਹਿਤ ਦੇਣਾ ਅਤੇ ਲੋਕਾਂ ਦੀ ਵਿਚਾਰਧਾਰਕ ਵਿਕਾਸ ਵਿਚ ਅਗਵਾਈ ਕਰਨਾ ਇਹਨਾਂ ਦਾ ਮੁੱਖ ਕਾਰਜ ਅਤੇ ਫਰਜ਼ ਹੁੰਦਾ ਹੈ। ਪਰ ਅਫਸੋਸ ਹੈ ਇਹਨਾਂ ਰੂੜੀਵਾਦੀ ਪਿਛਾਂਹ ਖਿੱਚੂ ਵਿਚਾਰਾਂ ਵਾਲੇ ਲੇਖਕਾਂ ਤੇ ਜੋ ਆਪ ਹੀ ਕਰਾਮਾਤਾਂ ਦੇ ਚੱਕਰ ਵਿਚ ਪਏ ਹੋਏ ਹਨ। ਸਾਡੇ ਲੋਕਾਂ ਦੀ ਇਹਨਾਂ ਨੇ ਕੀ ਸੁਆਹ ਅਗਵਾਈ ਕਰਨੀ ਹੈ। ਨਾਗਮਣੀ ਦੇ ਇਹ ਪਹਿਰੇ ਪੜ੍ਹ ਕੇ ਪਾਠਕ ਆਪ ਹੀ ਅੰਦਾਜ਼ਾ ਲਾ ਸਕਦੇ ਹਨ ਕਿ ਇਹਨਾਂ ਵਿਚਲੀ ਇਕ ਵੀ ਗੱਲ ਸੱਚੀ ਨਹੀਂ ਤੇ ਦਲੀਲ ਦੀ ਕਸਵੱਟੀ ਤੇ ਪੂਰੀ ਨਹੀਂ ਉਤਰਦੀ। ਹੈਰਾਨੀ ਹੁੰਦੀ ਹੈ ਕਿ ਅਜਿਹੀਆਂ ਗੱਲਾਂ ਲਿਖਣ ਲੱਗਿਆਂ ਉਹਨਾਂ ਨੂੰ ਕੋਈ ਮਾੜੀ ਮੋਟੀ ਸੰਗ ਵੀ ਨਾ ਆਈ? ਕੋਈ ਲਿਖਦਾ ਹੈ ਕਿ ਮੈਨੂੰ ਰਾਖ ਦੀ ਚੂੰਢੀ ਨਾਲ ਆਰਾਮ ਆ ਗਿਆ ਅਤੇ ਕਿਸੇ ਦੀ ਚਿੜੀ ਨੇ ਸਮਾਧੀ ਲੁਆ ਦਿੱਤੀ। ਭਲਾ ਇਹਨਾਂ ਤੋਂ ਕੋਈ ਪੁੱਛੇ ਕਿ ਅੱਜ ਸਾਡੇ ਦੇਸ਼ ਵਿਚ ਕਿੰਨੇ ਹੀ ਗਰੀਬ ਲੋਕ ਬਿਮਾਰੀ ਕਾਰਣ ਬਿਨਾਂ ਇਲਾਜ ਤੋਂ ਮਰ ਰਹੇ ਹਨ ਇਹਨਾਂ ਲੋਕਾਂ ਨੂੰ ਇਕ ਇਕ ਚੂੰਢੀ ਰਾਖ ਦੀ ਕਿਉਂ ਨਹੀਂ ਦੇ ਦਿੰਦੇ? ਪਰ ਇਹ ਰਾਖ ਤਾਂ ਸਿਵਾਏ ਪਾਥੀਆਂ ਦੀ ਸਵਾਹ ਦੇ ਕੁੱਝ ਵੀ ਨਹੀਂ ਜਿਸਨੂੰ ਇਹ ਕਰਾਮਾਤੀ ਰਾਖ ਕਹਿੰਦੇ ਹਨ। ਅਸਲ ਵਿਚ ਇਹਨਾਂ ਗੱਲਾਂ ਦਾ ਬਹੁਤਾ ਵਿਸ਼ਲੇਸ਼ਣ ਕਰਨ ਦੀ ਲੋੜ ਨਹੀਂ, ਇਹਨਾਂ ਵਿਚਲਾ ਬੇਥਵਾਪਣ ਸਵੈ ਸਪਸ਼ਟ ਹੈ।

ਨਾਗਮਣੀ ਦੀ ਸੰਪਾਦਿਕਾ ਅੰਮ੍ਰਿਤਾ ਪ੍ਰੀਤਮ ਦੀ ਪਿਛਲੀ ਜ਼ਿੰਦਗੀ ਤੇ ਥੋੜੀ ਜਿਹੀ ਝਾਤ ਮਾਰੀਏ ਤਾਂ ਇਹ ਕਿਸੇ ਤੋਂ ਭੁਲਿਆ ਨਹੀਂ ਕਿ ਇਸ ਦੀਆਂ ਲਿਖਤਾਂ ਦਾ ਕਦੇ ਉਸਾਰੂ ਰੋਲ ਰਿਹਾ ਸੀ ਜੋ 1947 ਦੇ ਦੁਖਾਂਤ ਸਬੰਧੀ ਕਦੇ ਲਿਖਦੀ ਸੀ—

'ਇਕ ਰੋਈ ਸੀ ਧੀ ਪੰਜਾਬ ਦੀ ਤੂੰ ਲਿਖ ਲਿਖ ਮਾਰੇ ਵੈਣ ਅੱਜ ਲੱਖਾਂ ਧੀਆਂ ਰੋਂਦੀਆਂ ਤੈਨੂੰ ਵਾਰਸਸ਼ਾਹ ਨੂੰ ਕਹਿਣ।'

ਲਗਦੈ ਅੰਮ੍ਰਿਤਾ ਅੱਜ ਉਹਨਾਂ ਧੀਆਂ ਦੀਆਂ ਚੀਕਾਂ ਭੁੱਲ ਗਈ ਹੈ ਅਤੇ ਸ਼ਾਇਦ ਅੱਜ ਦੀਆਂ ਚੀਕਾਂ ਤਾਂ ਉਸ ਨੂੰ ਸੁਣਾਈ ਹੀ ਨਹੀਂ ਦਿੰਦੀਆਂ। ਉਦੋਂ ਵੀ ਅੰਧਵਿਸ਼ਵਾਸਾਂ ਚੋਂ ਜਨਮੇ ਧਰਮਾਂ ਨੇ ਹੀ ਗੁੱਲ ਖਿਲਾਏ ਸਨ ਤੇ ਅੱਜ ਦੀ ਹਾਲਤ ਵੀ ਉਸ ਨਾਲੋਂ ਵੱਖਰੀ ਨਹੀਂ। ਇਹ ਅੰਮ੍ਰਿਤਾ ਤੋਂ ਕੋਈ ਲੁਕੀ ਹੋਈ ਗੱਲ ਨਹੀਂ ਅਤੇ ਨਾ ਹੀ ਸਾਡੇ ਲੋਕਾਂ ਤੋਂ। ਪਰ ਅੱਜ ਅੰਮ੍ਰਿਤਾ ਨੇ ਨਾਗਮਣੀ ਨੂੰ ਲੋਕਾਂ ਵਿਚ ਅੰਧ-ਵਿਸ਼ਵਾਸ਼ੀ ਵਿਚਾਰ ਫੈਲਾਉਣ ਦਾ ਹਥਿਆਰ ਬਣਾਇਆ ਹੋਇਆ ਹੈ। ਇਤਿਹਾਸ ਦੇ ਅਜਿਹੇ ਨਾਜ਼ਕ ਮੌਕੇ ਤੇ ਜਦੋਂ ਸਾਡੇ ਲੋਕ ਧਾਰਮਿਕ ਜਨੂੰਨ ਅਤੇ ਅੰਧ ਵਿਸ਼ਵਾਸ਼ਾਂ ਦੇ ਜਾਲ ਵਿਚੋਂ ਨਿਕਲਣ ਲਈ ਜ਼ੋਰ ਲਾ ਰਹੇ ਹਨ ਉਸ ਵਕਤ ਅੰਮ੍ਰਿਤਾ ਵਰਗੀ ਸਥਾਪਿਤ ਲੇਖਿਕਾ ਵਲੋਂ ਅਜਿਹੀਆਂ ਯਭਲੀਆਂ ਮਾਰੀ ਜਾਦੀਆਂ ਲੋਕਾਂ ਨਾਲ ਇਕ ਅਜਿਹਾ ਫਰੇਬ ਹੈ ਜਿਸਨੂੰ ਲੋਕ ਕਦੇ ਮੁਆਫ਼ ਨਹੀਂ ਕਰਨਗੇ। ✠

# 'ਰਹਸਮਈ ਘਟਨਾਵਾਂ' ਦਾ ਵਿਗਿਆਨਕ ਹੱਲ

ਸਾਡੇ ਦੇਸ਼ 'ਚ ਵਸਣ ਵਾਲੇ ਜ਼ਿਆਦਾਤਰ ਲੋਕ ਅੱਤ ਦਰਜੇ ਦੇ ਅੰਧਵਿਸ਼ਵਾਸੀ ਹਨ। ਹਰ ਗੱਲ ਨੂੰ ਕਿਸਮਤ, ਕਰਮਾਂ ਜਾਂ 'ਰੱਬ ਦੇ ਭਾਣੇ' ਨਾਲ ਜੋੜਨਾ ਤਾਂ ਆਮ ਜਿਹੀ ਗੱਲ ਬਣ ਗਈ ਹੈ। ਜੇਕਰ ਕਿਸੇ ਘਰ ਅਚਾਨਕ ਅੱਗ ਲੱਗਣ ਲੱਗ ਜਾਵੇ, ਕੱਪੜੇ ਸੜਨ ਲੱਗ ਜਾਣ, ਪੈਸੇ ਗੁੰਮ ਹੋ ਜਾਣ ਤਾਂ ਫਿਰ ਖੈਰ ਨਹੀਂ। ਜਿੰਨੇ ਮੂੰਹ ਉਨੀਆਂ ਗੱਲਾਂ—ਦੂਰ-ਨੇੜੇ ਦੇ ਸਭ ਚੇਲਿਆਂ, ਸਿਆਣਿਆਂ ਤੇ ਹੋਰ ਮਹਾਂ-ਰਿਸ਼ੀਆਂ ਦੀ ਦੱਸ ਪਾਈ ਜਾਂਦੀ ਹੈ। ਭੂਤਾਂ, ਪ੍ਰੇਤਾਂ, ਜਾਦੂ, ਟੂਣਿਆਂ, ਬਾਬਿਆਂ, ਮਾਈਆਂ ਤੇ ਹੋਰ ਕਲਪਿਤ ਦੇਵੀ-ਦੇਵਤਿਆਂ ਦੇ ਨਾਂ ਤੇ ਆਪਣਾ ਤੋਰੀ ਫੁਲਕਾ ਚਲਾਉਣ ਦੇ ਨਾਲ-ਨਾਲ ਲੋਕਾਂ ਨੂੰ ਗੁੰਮਰਾਹ ਕਰਨ ਵਾਲੇ 'ਕਥਿਤ ਬਾਬੇ' ਜਦ ਅਚਾਨਕ ਅੱਗ ਲੱਗਣ, ਕਪੜੇ ਸੜਨ ਤੇ ਪੈਸੇ ਗੁੰਮ ਹੋਣ ਦੀਆਂ ਘਟਨਾਵਾਂ ਨੂੰ ਹੱਲ ਨਹੀਂ ਕਰ ਸਕਦੇ ਤਾਂ ਫਿਰ ਕਲਪਿਤ ਭੂਤਾਂ, ਪ੍ਰੇਤਾਂ ਦੁਆਰਾ ਸਤਾਏ ਲੋਕਾਂ ਨੂੰ ਕਿਸਮਤ-ਕਰਮਾਂ ਦੇ ਸਹਾਰੇ ਜਿਉਣ ਲਈ ਮਜ਼ਬੂਰ ਹੋਣਾ ਪੈਂਦਾ ਹੈ। ਤਹਿਸੀਲ ਮੁਕਤਸਰ ਦੇ ਇਕ ਪਿੰਡ 'ਚ ਇਕ ਮੱਧਵਰਗੀ ਪਰਿਵਾਰ ਨਾਲ ਵੀ ਇਸੇ ਤਰ੍ਹਾਂ ਹੀ ਵਾਪਰੀ। ਉਸ ਘਰ 'ਚ ਲਗਭਗ ਸੱਤ ਸਾਲ ਤੋਂ ਅਚਾਨਕ ਅੱਗ ਲੱਗਣ, ਕੱਪੜੇ ਸੜਨ ਤੇ ਪੈਸੇ ਗੁੰਮ ਹੋਣ ਦੀਆਂ ਘਟਨਾਵਾਂ ਲਗਾਤਾਰ ਵਾਪਰ ਰਹੀਆਂ ਸਨ। 'ਭੂਤ ਵਿਦਿਆ ਦੇ ਮਾਹਿਰ' ਕਥਿਤ ਬਾਬਿਆਂ ਨਾਲ ਸੰਪਰਕ ਕਰਨ ਤੇ ਉਹਨਾਂ ਜਿਤਨਾ ਚਿਰ ਹੋ ਸਕਿਆ ਆਪਣੇ ਚੱਕਰਾਂ 'ਚ ਫਸਾਈ ਰੱਖਿਆ।

ਧੌਲੀਦਾਰ ਦੇ 'ਚੇਲੇ' ਨੂੰ ਮਿਲਣ ਤੇ ਉਸਨੇ ਕਿਹਾ, "ਭਾਈ ਇਹ ਕੋਈ ਮਾੜੀ ਮੋਟੀ ਗੱਲ ਨੀਂ, ਕਿਸੇ ਤਕੜੀ ਸ਼ੈਅ ਦਾ ਕੰਮ ਐ, ਮੈਨੂੰ ਪੱਕਾ ਯਕੀਨ ਆ ਇਹ ਕਿਸੇ 'ਓਪਰੀ ਸ਼ੈਅ ਦਾ ਕਾਰਨਾਮਾ' ਹੈ, ਜਿਹੜੀ ਕਿਸੇ ਦੋਖੀ ਨੇ ਤੁਹਾਡੇ ਵੱਲ ਜਾਣ-ਬੁੱਝ ਕੇ ਭੇਜੀ ਆ?" ਇਸ ਚੇਲੇ ਨੇ ਦੋ ਤਿੰਨ ਵਾਰ ਘਰ ਦਾ ਬੰਨ੍ਹਣ ਕੀਤਾ, ਪਾਣੀ ਵੀ ਮੰਤਰਿਆ, 'ਓਪਰੀ ਸ਼ੈਅ' ਨੂੰ ਭਜਾਉਣ ਲਈ ਪਾਠ-ਪੂਜਾ ਵੀ ਕੀਤੀ ਪਰ ਕੋਈ ਫਾਇਦਾ ਨਹੀਂ ਹੋਇਆ। ਘਟਨਾਵਾਂ ਉਸੇ ਤਰ੍ਹਾਂ ਹੀ ਜਾਰੀ ਰਹੀਆਂ।

ਫਿਰ ਜਵਾਹਰ ਸਿੰਘ ਵਾਲਾ ਦੇ 'ਕਥਿਤ ਸਿਆਣੇ' ਨੂੰ ਮਿਲਣ ਤੇ ਉਸਨੇ ਫਰਮਾਇਆ, "ਤੁਹਾਡੇ ਘਰ ਦਾ ਈ ਕੋਈ ਔਤ ਮਰਿਆ ਜਿਸ ਦੀ ਅਜੇ ਤੱਕ ਗਤੀ ਨਹੀਂ ਹੋਈ ਜਿਸ ਕਰਕੇ ਥੋਡੇ ਤੇ ਕਰੋਪ ਆ, ਆਪਾਂ ਉਹਦੀ ਮੰਗ ਪੂਰੀ ਕਰ ਦਿੰਨੇ ਆਂ ਸਭ ਠੀਕ ਹੋ ਜਾਵੇਗਾ।" ਇਸ ਚੇਲੇ ਨੇ ਕਈ ਕੀਮਤੀ ਟੂਣੇ ਕਰਵਾਏ, ਦੋ ਤਿੰਨ ਚੌਂਕੀਆਂ ਲਗਾਈਆਂ ਤੇ ਸਰਦਾ ਦਾਨ ਵੀ ਕਰਵਾਇਆ ਪਰ 'ਔਤ ਨੂੰ ਕਾਬੂ ਕਰਨ 'ਚ ਅਸਫਲ ਰਿਹਾ।

ਹਾਰ ਕੇ ਘਰ ਵਾਲਿਆਂ ਨੇ ਰਾਜਸਥਾਨ ਦੇ ਮੰਨੇ ਪ੍ਰਮੰਨੇ ਮੌਲਵੀ ਤਕ ਪਹੁੰਚ ਕੀਤੀ। ਉਸਨੇ ਕਿਹਾ, "ਭਾਈ ਇਹ ਤਾਂ ਥੋਡੇ ਦੁਸ਼ਮਣ ਵਲੋਂ ਛੱਡੀ ਗਈ 'ਕਚੀਲ ਭੂਤ' ਦਾ ਕੰਮ ਹੈ। ਇਸ ਤੋਂ ਖਹਿੜਾ ਛੁਡਾਉਣ ਲਈ ਤਕੜੀ ਭੇਟਾ ਤੇ ਪਾਠ-ਪੂਜਾ ਕਰਨੀ ਪਊ, ਘਰ ਬੰਨ੍ਹਣ ਕਰਾਂਗੇ—ਤੇ ਭੂਤ ਆਪਣੇ ਨਾਲ ਹੀ ਲੈ ਜਾਵਾਂਗੇ। ਘਰ ਵਾਲਿਆਂ ਨੇ ਇਸ ਕਥਿਤ ਬਾਬੇ ਦੀਆਂ ਸਾਰੀਆਂ ਸ਼ਰਤਾਂ ਵੀ ਮਨਜ਼ੂਰ ਕੀਤੀਆਂ ਪਰ ਅੱਗ ਲੱਗਣ, ਕਪੜੇ ਸੜਨ ਦੀਆਂ ਘਟਨਾਵਾਂ ਲਗਾਤਾਰ ਵਾਪਰਦੀਆਂ ਰਹੀਆਂ। ਅਚਾਨਕ ਤਰਕਸ਼ੀਲ ਸੁਸਾਇਟੀ ਦੀ ਸੂਹ ਮਿਲਣ ਤੇ ਘਰ ਵਾਲੇ ਲੱਖੇਵਾਲੀ ਆ ਪਹੁੰਚੇ। ਥੋੜੀ-ਬਹੁਤ ਪੁੱਛ-ਪੜਤਾਲ ਕਰਨ ਤੋਂ ਬਾਅਦ ਅਸਾਂ ਉਹਨਾਂ ਨੂੰ ਸਭ ਕੁਝ ਠੀਕ ਕਰਨ ਦਾ ਵਿਸ਼ਵਾਸ ਦਿਵਾਇਆ ਤੇ ਉੱਥੇ ਜਾਣ ਦਾ ਦਿਨ ਦਾ ਨਿਸਚਤ ਕੀਤਾ।

**ਪਰਿਵਾਰ ਦੀ ਜ਼ੁਬਾਨੀ—ਘਟਨਾਵਾਂ ਦੀ ਕਹਾਣੀ**—ਨਿਸਚਿਤ ਦਿਨ ਤੇ ਮੈਂ ਤੇ ਕੇਵਲ ਕ੍ਰਿਸ਼ਨ ਘਟਨਾਵਾਂ ਤੋਂ ਪੀੜਤ ਪਰਿਵਾਰ ਦੇ ਘਰ ਪਹੁੰਚੇ ਤਾਂ ਡਰ ਤੇ ਸਹਿਮ ਨਾਲ ਧੁਆਂਖੇ ਚਿਹਰਿਆਂ ਨੇ ਸਾਨੂੰ ਇਸ ਪ੍ਰਕਾਰ ਜਾਣ-ਕਾਰੀ ਦਿੱਤੀ। ਉਸ ਸੰਗਠਿਤ ਪਰਿਵਾਰ 'ਚ ਪੰਜ ਭਰਾ ਸਨ ਜਿਨ੍ਹਾਂ 'ਚੋਂ ਚਾਰ ਵਿਆਹੇ ਹੋਏ ਸਨ। ਜਦੋਂ ਤੋਂ ਵੱਡੇ ਤੋਂ ਛੋਟੇ ਮੁੰਡੇ ਦਾ ਵਿਆਹ ਹੋਇਆ ਤਾਂ ਵਿਆਹ ਤੋਂ ਛੇ ਕੁ ਮਹੀਨੇ ਬਾਅਦ ਘਟਨਾਵਾਂ ਦੀ ਸ਼ੁਰੂਆਤ ਹੋਈ। ਸ਼ੁਰੂ ਸ਼ੁਰੂ 'ਚ ਕਪੜਿਆਂ ਨੂੰ ਅੱਗ ਲੱਗਦੀ ਸੀ, ਕੀਲਿਆਂ ਤੇ ਟੰਗੇ ਕਪੜੇ ਅਚਾਨਕ ਅੱਗ ਲੱਗਣ ਨਾਲ ਸੜਨ ਲੱਗ ਜਾਂਦੇ ਸਨ। ਘਰ ਵਾਲਿਆਂ ਨੇ ਸਾਨੂੰ ਅਧਜਲੇ ਕੀਮਤੀ ਕਪੜੇ ਵੀ ਵਿਖਾਏ। ਉਸ ਤੋਂ ਬਾਅਦ ਤੂੜੀ ਨੂੰ ਅੱਗ ਲੱਗੀ, ਫਿਰ ਬਿਸਤਰਿਆਂ ਵਾਲੇ ਅੰਦਰ ਤੇ—ਫਿਰ ਅੱਗ ਲੱਗਣ ਦੀਆਂ ਆਮ ਘਟਨਾਵਾਂ ਆਮ ਹੀ ਵਾਪਰਨ ਲੱਗੀਆਂ। ਉਸ ਤੋਂ ਬਾਅਦ ਪੈਸੇ ਗੁੰਮ ਹੋਣ ਦੀਆਂ ਕਈ ਘਟਨਾਵਾਂ ਵਾਪਰੀਆਂ —। ਘਰ ਵਾਲਿਆਂ ਅਨੇਕਾਂ ਚੇਲਿਆਂ ਮੂਹਰੇ ਕਣ ਪਾਏ, ਗੋਲਕ 'ਚ ਭੇਟਾ ਵੀ ਪਾਈ, ਬਾਬਿਆਂ ਦੀ ਚੌਂਕੀਆਂ ਵੀ ਭਰੀਆਂ ਪਰ ਘਟਨਾਵਾਂ ਲਗਾਤਾਰ ਜਾਰੀ ਰਹੀਆਂ। ਜਦ ਅਚਾਨਕ ਅੱਗ ਲੱਗਦੀ ਸੀ ਜਾਂ ਕਪੜੇ ਸੜਦੇ ਸਨ ਤਾਂ ਦੂਸਰੇ ਲੜਕੇ ਦੀ ਪਤਨੀ ਹੀ ਅੱਗ ਬਾਰੇ ਦੂਸਰੇ ਮੈਂਬਰਾਂ ਨੂੰ ਸੂਚਿਤ ਕਰਦੀ ਸੀ—ਅਖੇ—ਔਹ, ਵੇਖ ਲੋ—ਅੱਗ ਲੱਗੀ ਤੁਸੀਂ ਤਾਂ ਮੰਨਦੇ ਨਹੀਂ ਸੀ, ਇਤਨਾ ਕਹਿ ਕੇ ਉਹ ਔਰਤ ਬੇਹੋਸ਼ ਹੋ ਜਾਂਦੀ ਸੀ, ਆਂਹਦੇ ਉਸਨੂੰ 'ਪ੍ਰੇਤ' ਫੜ ਲੈਂਦਾ ਸੀ। ਘਰ ਵਾਲੇ ਘਟਨਾਵਾਂ ਦੇ ਲਗਾਤਾਰ ਜਾਰੀ ਰਹਿਣ ਕਰਕੇ ਸਹਿਮੇ ਹੋਏ ਸਨ, ਮੁੰਡਿਆਂ ਦੀ ਮਾਂ ਨੇ ਦੱਸਿਆ, ਪੁੱਤ...ਕੀ ਕਰੀਏ—ਰਾਜਸਥਾਨ ਆਲੇ ਸੰਤ ਆਂਹਦੇ ਸੀ 'ਚੀਜ਼' ਬਾਹਲੀ ਤਕੜੀ ਆ, ਸਾਡੇ ਤਾਂ ਵੱਸ ਦੀ ਗੱਲ ਨਹੀਂ—ਊਂ ਸੰਤਾਂ ਨੇ ਪੂਰਾ ਜ਼ੋਰ ਲਾਇਆ ਸੀ ਪਰ ਜਦੋਂ ਕਿਸਮਤ ਹੀ ਸਾਥ ਛੱਡ ਦੇ—ਫਿਰ ਕੀਹਨੂੰ ਦੋਸ਼ ਦੇਈਏ। ਇਕ ਦੋ ਵਾਰ ਜਦ ਸਾਡੇ ਪੈਸੇ ਗੁਆਚੇ ਤਾਂ ਕਈ ਦਿਨਾਂ ਬਾਅਦ ਆਹ ਸਾਡੀ ਛੋਟੀ ਨੂੰਹ ਦੇ ਹੱਥਾਂ 'ਚੋਂ ਇਕ-ਇਕ ਕਰਕੇ ਡਿੱਗੇ ਸਨ—ਪੁੱਤ—ਉਸ ਕਲਿਹਣੀ ਨੇ ਤਾਂ ਸਾਡੀ ਨੂੰਹ ਹੀ ਖਾ ਲ੍ਹੀ—ਅਸੀਂ ਤਾਂ ਪੁੱਤ ਬਾਹਲੇ ਔਖੇ ਆਂ।

**ਅਸਲ ਕਾਰਣ**—ਕੇਸ ਸਪਸ਼ਟ ਸੀ, ਦੂਸਰੇ ਲੜਕੇ ਦੀ ਪਤਨੀ ਜੋ ਘਰ ਵਾਲਿਆਂ ਨੂੰ ਅੱਗ ਲੱਗੀ ਵਿਖਾਉਂਦੀ ਸੀ, ਉਹ ਮਾਨਸਿਕ ਰੋਗੀ ਸੀ ਤੇ ਸਭ ਘਟਨਾਵਾਂ ਦੀ ਮੁੱਖ ਰੂਪ 'ਚ ਜ਼ੁੰਮੇਵਾਰ ਸੀ। ਵਿਆਹ ਤੋਂ ਪਹਿਲਾਂ ਹਰ ਲੜਕੀ ਦੀਆਂ ਸਧਰਾਂ ਹੁੰਦੀਆਂ ਹਨ, ਚਾਅ ਹੁੰਦੇ ਹਨ। ਜੇਕਰ ਉਸਦੇ ਚਾਅ ਪੂਰੇ ਨਾ ਹੋਣ ਤਾਂ ਉਸਦੇ ਮਨ ਤੇ ਗਹਿਰੀ ਚੋਟ ਲੱਗਣਾ ਸੁਭਾਵਿਕ ਹੀ ਹੈ ਤੇ ਦੂਸਰਾ ਸਾਡੇ ਸਮਾਜ ਦੀਆਂ ਬੇਹੂਦਾ ਕਦਰਾਂ ਕੀਮਤਾਂ—ਜਿਸ ਨਾਲ ਲੜਕੀ ਨੂੰ ਸਹੁਰੇ ਘਰ ਉਤਨਾ ਚੰਗਾ ਨਹੀਂ ਸਮਝਿਆ ਜਾਂਦਾ ਜਿਤਨਾ ਕਿ ਉਸ ਦੁਆਰਾ ਲਿਆਂਦੇ ਗਏ 'ਕੀਮਤੀ ਸਮਾਨ' ਨੂੰ ਚੰਗਾ ਸਮਝਿਆ ਜਾਂਦਾ ਹੈ...ਤੇ ਫੇਰ ਹੋਰ ਸਮਾਨ ਦੀ ਝਾਕ 'ਚ ਉਸਨੂੰ ਹੋਰ ਤੰਗ ਕੀਤਾ ਜਾਂਦਾ ਹੈ। ਘਰ 'ਚ ਉਸ ਦੀਆਂ ਸਧਰਾਂ ਨੂੰ ਮਧੋਲਿਆ ਜਾਂਦਾ ਹੈ, ਜੇਕਰ ਉਸ ਕੋਲ ਮੁੰਡੇ ਦੀ ਥਾਂ ਕੁੜੀ ਹੋ ਜਾਵੇ ਤਾਂ ਫਿਰ ਉਸਦੀ ਖ਼ੈਰ ਨਹੀਂ। ਉਕਤ ਪਰਿਵਾਰ ਦੀ ਨੂੰਹ ਦੀਆਂ ਸਧਰਾਂ ਸਨ ਜੋ ਅਧੂਰੀਆਂ ਰਹਿ ਗਈਆਂ ਜਿਸ ਨਾਲ ਮਾਨਸਿਕ ਉਲਝਣਾਂ ਪੈਦਾ ਹੋਈਆਂ। ਘਰ 'ਚ ਯੋਗ ਸਥਾਨ ਨਾ ਮਿਲਣਾ, ਮਨਪਸੰਦ ਚੀਜ਼ਾਂ ਨਾ ਪ੍ਰਾਪਤ ਹੋਣਾ ਤੇ ਮਾਨਸਿਕ ਅਸੰਤੁਸ਼ਟੀ ਨੇ ਮਾਨਸਿਕ ਉਲਝਣਾਂ 'ਚ ਹੋਰ ਵਾਧਾ ਕੀਤਾ ਤੇ ਇਨਾਂ ਮਾਨਸਿਕ ਉਲਝਣਾਂ ਵਿਚੋਂ ਹੀ ਉਪਜੀਆਂ ਅਚਾਨਕ ਅੱਗ ਲੱਗਣ,



ਕਪੜੇ ਸੜਨ ਤੇ ਪੈਸੇ ਗੁੰਮ ਹੋਣ ਦੀਆਂ ਘਟਨਾਵਾਂ।

**ਇਲਾਜ**—ਘਟਨਾਵਾਂ ਦੀ ਦੋਸ਼ੀ ਮਾਨਸਿਕ ਰੋਗੀ ਔਰਤ ਨੇ ਕਾਫ਼ੀ ਨਾਂਹ-ਨੁੱਕਰ ਤੋਂ ਬਾਅਦ ਘਟਨਾਵਾਂ ਦੀ ਜ਼ਿਮੇਵਾਰੀ ਕਬੂਲੀ—ਤੇ ਅੱਗ ਲਗਾ ਕੇ ਬੇਹੋਸ਼ ਹੋ ਜਾਣਾ ਉਸਦਾ ਇਕ 'ਪਾਖੰਡ' ਸੀ। ਜੋ ਉਸਨੂੰ ਘਟਨਾ ਦੀ ਜ਼ਿਮੇਵਾਰੀ ਤੋਂ ਬਚਾਉਂਦਾ ਸੀ। ਉਕਤ ਔਰਤ ਦੇ ਮਨ 'ਚ ਕੁਝ ਕੁ ਡਰ 'ਗੈਬੀ ਸ਼ਕਤੀਆਂ' ਦਾ ਵੀ ਸੀ ਜੋ ਅਸੀਂ ਸੰਮੋਹਿਕ ਨੀਂਦ ਦੁਆਰਾ ਦੂਰ ਕੀਤਾ। ਉਸ ਔਰਤ ਦੇ ਯੋਗ ਸਤਿਕਾਰ ਲਈ ਅਸੀਂ ਘਰ ਦੇ ਸੂਝਵਾਨ ਮੈਂਬਰਾਂ ਨੂੰ ਅਸਿੱਧੇ ਰੂਪ 'ਚ ਕੁਝ ਗੱਲਾਂ ਕਹੀਆਂ ਜੋ ਉਨ੍ਹਾਂ ਨੇ ਮੰਨ ਲਈਆਂ। ਅਸੀਂ ਉਸ ਔਰਤ ਤੋਂ ਦੁਬਾਰਾ ਘਟਨਾਵਾਂ ਨਾ ਕਰਨ ਦਾ ਵਾਅਦਾ ਲਿਆ...ਉਕਤ ਔਰਤ ਪਹਿਲਾਂ ਨਾਲੋਂ ਖੁਸ਼ ਨਜ਼ਰ ਆ ਰਹੀ ਸੀ। ਅਸੀਂ ਘਰ ਦੇ ਸਾਰੇ ਮੈਂਬਰਾਂ ਦੇ ਪਾਏ ਤਵੀਤ ਲੁਹਾ ਲਏ। ਉਦਾਸ ਚਿਹਰਿਆਂ ਨੇ ਸਾਫ ਝਲਕਦੀ ਅਨੋਖੀ ਖੁਸ਼ੀ ਨਾਲ ਸਾਨੂੰ ਵਾਪਸ ਆਉਣ ਦੀ ਆਗਿਆ ਦਿੱਤੀ। ਮਈ, 1987 ਤੋਂ ਬਾਅਦ ਅੱਜ ਤੱਕ ਉਸ ਘਰ ਚ' 'ਚ ਅਚਾਨਕ ਅੱਗ ਲੱਗਣ, ਕਪੜੇ ਸੜਨ, ਪੈਸੇ ਗੁੰਮ ਹੋਣ ਦੀ ਕੋਈ ਘਟਨਾ ਨਹੀਂ ਵਾਪਰੀ।

ਰਾਮ ਸਵਰਨ ਸਿੰਘ ਆਜ਼ਾਦ
ਤਰਕਸ਼ੀਲ ਸੁਸਾਇਟੀ ਲੱਖੇਵਾਲੀ (ਫਰੀਦਕੋਟ)

## "ਭੂਤ" ਭਜਾਇਆ

ਅੱਜ ਤੱਕ ਤਰਕਸ਼ੀਲ ਲਹਿਰ ਨੇ ਲੋਕਾਂ ਵਿਚ ਆਪਣਾ ਕਾਫ਼ੀ ਚੰਗਾ ਪ੍ਰਭਾਵ ਬਣਾਇਆ ਹੈ। ਤਰਕਸ਼ੀਲ ਸੁਸਾਇਟੀ ਦੇ ਸਾਥੀ ਜਿੱਥੇ ਵੀ ਹੋਣ ਆਪਣੇ ਵਿਗਿਆਨਕ ਵਿਚਾਰਾਂ ਤੋਂ ਲੋਕਾਂ ਨੂੰ ਜਾਣੂ ਕਰਵਾਉਣ ਤੋਂ ਗੁਰੇਜ਼ ਨਹੀਂ ਕਰਦੇ ਇਥੋਂ ਤੱਕ ਕਿ ਗੰਭੀਰ ਬਹਿਸਾਂ ਵਿਚ ਵੀ ਜੇਤੂ ਹੋ ਕੇ ਨਿਕਲਦੇ ਹਨ। ਇਸੇ ਤਰ੍ਹਾਂ ਹੀ ਤਰਕਸ਼ੀਲ ਸੁਸਾਇਟੀ ਧੂਰੀ ਦੇ ਇਕ ਸਾਥੀ ਤਰਸੇਮ ਲਾਲ ਜੋ ਸਰਕਾਰੀ ਸੀਨੀਅਰ ਸੰਕੈਡਰੀ ਸਕੂਲ ਭਲਵਾਨ ਵਿਚ ਇਕ ਸਾਇੰਸ ਦੇ ਅਧਿਆਪਕ ਹਨ, ਨੂੰ ਉਨ੍ਹਾਂ ਦੇ ਹੀ ਇਕ ਸਾਥੀ ਨੇ ਚੈਲਿੰਜ ਕੀਤਾ ਕਿ "ਤੇਰੀ ਪਰਖ ਦਾ ਹੁਣ ਪਤਾ ਲੱਗੂ, ਸਾਡੇ ਪਿੰਡ ਸਕਰੌਦੀ ਦਾ ਮੁੰਡਾ ਗੁਰਮੀਤ ਜੋ ਆਪਣੇ ਸਕੂਲ ਵਿਚ ਅੱਠਵੀਂ ਵਿਚ ਪੜ੍ਹਦਾ ਹੈ, ਨੂੰ ਕਸਰ ਹੁੰਦੀ ਹੈ, ਚੀਕਾਂ ਮਾਰਦਾ ਹੈ, ਦੋ ਮਹੀਨੇ ਹੋ ਗਏ ਬਹੁਤ ਹੀ ਗਰੀਬ ਪਰਿਵਾਰ ਨਾਲ ਸੰਬੰਧਿਤ ਹੈ, ਜੇ ਤੂੰ ਉਸ ਨੂੰ ਠੀਕ ਕਰ ਦੇਵੇਂ ਤਾਂ ਤੇਰੀਆਂ ਗੱਲਾਂ ਮੰਨ ਲਈਏ।"

ਤਰਕਸ਼ੀਲ ਸਾਥੀ ਨੇ ਚੈਲਿੰਜ ਕਬੂਲ ਕੀਤਾ, ਉਸ ਵਿਦਿਆਰਥੀ ਨੂੰ ਸਾਇੰਸ ਰੂਮ ਵਿਚ ਬੁਲਾਇਆ, ਪਿਆਰ ਨਾਲ ਉਸਦੇ ਪਰਿਵਾਰ ਬਾਰੇ ਜਾਣਕਾਰੀ ਲਈ ਅਤੇ ਉਸ ਨੂੰ ਕੁਰਸੀ ਤੇ ਬਠਾਇਆ, ਉਸ ਨੇ ਦੱਸਿਆ ਕਿ ਉਸ ਦਾ ਇਕ ਹਾਣੀ ਕੁਝ ਸਮਾਂ ਪਹਿਲਾਂ ਮਰ ਗਿਆ ਸੀ ਉਸ ਦਾ 'ਭੂਤ' ਉਸ ਦੇ ਨਾਲ ਕੋਲ ਆ ਕੇ ਉਸ ਨੂੰ ਨਾਲ ਰੱਖਣ ਲਈ ਕਹਿੰਦਾ ਹੈ ਤੇ ਉਹ ਡਰਦੇ ਮਾਰੇ ਚੀਕਾਂ ਮਾਰਦਾ ਹੈ। ਉਸਨੂੰ ਸੰਮੋਹਿਕ ਨੀਂਦ ਵਿਚ ਲਿਆਂਦਾ ਗਿਆ ਤਾਂ ਉਹ 'ਭੂਤ' ਉਸ ਦੇ ਸਾਹਮਣੇ ਸੀ। ਫਿਰ ਉਸਦੇ ਸਾਹਮਣੇ ਹੀ ਦਿਖਾਇਆ ਗਿਆ ਕਿ ਹੁਣ ਤੇਰਾ 'ਭੂਤ' ਖਤਮ ਕਰ ਦਿੱਤਾ ਹੈ। ਉਸ ਤੋਂ ਸੰਮੋਹਿਕ ਨੀਂਦ ਵਿਚ ਹੋਰ ਕਿਸੇ ਚੀਜ਼ ਦੇ ਡਰ ਬਾਰੇ ਵੀ ਪੁਛਿਆ ਗਿਆ। ਇਸ ਤਰ੍ਹਾਂ ਉਸ ਨੂੰ ਡਰ ਮੁਕਤ ਕਰ ਦਿੱਤਾ। ਉਸਨੂੰ ਫਿਰ ਮੁੱਢਲੀ ਹਾਲਤ ਪਹਿਲੀ ਸਥਿਤੀ ਵਿਚ ਵਾਪਸ ਲਿਆਂਦਾ ਗਿਆ ਤੇ ਉਹ ਵਿਦਿਆਰਥੀ ਹੁਣ ਬਿਲ-ਕੁਲ ਠੀਕ ਹੈ। ਅਧਿਆਪਕ ਸਾਥੀ ਵੀ ਪੂਰੀ ਤਰ੍ਹਾਂ ਸੰਤੁਸ਼ਟ ਹਨ।

ਤਰਕਸ਼ੀਲ ਸੁਸਾਇਟੀ ਵਲੋਂ ਅਸੀਂ ਲੋਕਾਂ ਨੂੰ ਸੁਚੇਤ ਕਰਦੇ ਹਾਂ ਕਿ ਭੋਲੇ ਭਾਲੇ ਬੱਚਿਆਂ ਕੋਲ ਬਿਲਕੁਲ ਵੀ ਭੂਤਾਂ ਪ੍ਰੇਤਾਂ, ਕਸਰਾਂ ਆਦਿ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਅਤੇ ਬੱਚਿਆਂ ਦੇ ਵਿਚਾਰ ਵਿਗਿਆਨਕ ਬਣਾਉਣੇ ਚਾਹੀਦੇ ਹਨ।

## ਧਰਤੀ ਦਾ ਪੌਣ-ਪਾਣੀ—ਆਉਣ ਵਾਲੇ ਕੁਝ ਦਹਾਕਿਆਂ ਦਾ ਰੰਗ ਢੰਗ

ਪਿਛਲੇ ਵਿਗਿਆਨਕ ਵਿਚਾਰ ਦੀ ਸੰਪਾਦਕੀ ਚ' ਮੌਸਮਾਂ ਦੀ ਬੇਯਕੀਨੀ ਬਾਰੇ ਇਕ ਟਿੱਪਣੀ ਕੀਤੀ ਗਈ ਸੀ। ਮੌਸਮਾਂ ਅਤੇ ਰੁੱਤਾਂ ਵਿਚ ਆ ਰਹੀਆਂ ਤਬਦੀਲੀਆਂ ਦਾ ਜਲਵਾਯੂ ਵਿਗਿਆਨੀ (Climatologist) ਅਤੇ ਪਰਸਥਿਤੀ ਵਿਗਿਆਨੀ (Elocologist) ਅਧਿਐਨ ਕਰ ਰਹੇ ਹਨ। ਅਜਿਹੇ ਅਧਿਐਨ ਬਾਰੇ ਇਕ ਰਿਪੋਰਟ ਰੂਸ ਤੋਂ ਨਿਕਲਦੇ ਰਸਾਲੇ ਸਪੂਤਨਿਕ ਵਿਚ ਛਪੀ ਹੈ। ਇਸ ਰਿਪੋਰਟ ਅਨੁਸਾਰ ਪਿਛਲੇ 15 ਵਰ੍ਹਿਆਂ ਤੋਂ ਸਨਅਤੀ ਨਿਕਾਸ (ਭਾਫ਼ ਧੂੰਆਂ ਆਦਿ) ਉੱਤਰੀ ਅਰਧ ਗੋਲੇ ਦੇ ਤਾਪਮਾਨ ਵਿਚ 0.3 ਡਿਗਰੀ ਸੈਲਸੀਅਸ ਔਸਤਨ ਸਾਲਾਨਾ ਵਾਧਾ ਕਰ ਰਿਹਾ ਹੈ। ਵੀਹਵੀਂ ਸਦੀ ਦੇ ਅੰਤ ਤਕ ਇਹ ਵਾਧਾ 1.5 ਡਿਗਰੀ ਅਤੇ 2050 ਸੰਨ ਦੇ ਅੰਤ ਵਿਚ 3 ਜਾਂ 4 ਡਿਗਰੀ ਤਕ

ਪਹੁੰਚ ਜਾਵੇਗਾ । ਇਸ ਨੇ ਸਾਰੇ ਸੰਸਾਰ ਵਿਚ ਜਲਵਾਯੂ ਅਤੇ ਪਾਣੀ ਦੇ ਸੰਤੁਲਨ ਵਿਚ ਗਿਣਨਯੋਗ ਤਬਦੀਲੀਆਂ ਲਿਆ ਦੇਣੀਆਂ ਹਨ । ਆਏ ਦਿਨ ਹੋ ਰਹੇ ਬੰਬ ਵਿਸਫੋਟਾਂ ਦੇ ਤਜ਼ਰਬੇ ਅਤੇ ਸਨਅਤੀ ਨਿਕਾਸ ਕਰੁੱਤੇ ਮੀਂਹ, ਹਨੇਰੀਆਂ ਅਤੇ ਰੁੱਤਾਂ ਦੇ ਚੱਕਰ ਨੂੰ ਗੜਬੜਾਉਣ ਲਈ ਆਧਾਰ ਮੁਹੱਈਆ ਕਰ ਰਿਹਾ ਹੈ।

1970 ਵਿਆਂ ਵਿਚ ਵਿਸ਼ਵ ਵਿਆਪੀ ਤਾਪ ਬਾਰੇ ਪਹਿਲਾ ਕਿਆਸ ਇਕ ਰੂਸੀ ਵਿਗਿਆਨੀ ਮਖਾਇਲ ਬੁਦੀਕੋ ਨੇ ਲਾਇਆ । ਵਾਤਾਵਰਣ ਚ' ਕਾਰਬਨ ਡਾਇਆਕਸਾਈਡ ਦੀ ਵਧ ਰਹੀ ਮਾਤਰਾ ਧਰਤੀ ਦੇ ਧਰਾਤਲ ਤੋਂ ਵਾਧੂ ਸੂਰਜੀ ਗਰਮੀ ਨੂੰ ਬਾਹਰੀ ਖਲਾਅ ਵਿਚ ਵਾਪਸ ਪਰਤਣ ਵਿਚ ਅੜਿੱਕਾ ਸਿੱਧ ਹੋ ਰਹੀ ਹੈ । ਇਸੇ ਸੰਕਲਪ ਦੇ ਆਧਾਰ ਤੇ ਵਿਸ਼ਵ-ਰੁੱਤ-ਵਿਗਿਆਨ ਸੰਸਥਾ ਦੇ ਮਾਹਿਰ ਵੀ ਉਸੇ ਸਿਟੇ ਤੇ ਅਪੜੇ ਹਨ । ਕਿਆਸੀਆਂ ਪੌਣ ਪਾਣੀ ਦੀਆਂ ਤਬਦੀਲੀਆਂ ਨੂੰ ਦਸ ਕੇ ਨਕਸ਼ੇ ਵੀ ਇਕੱਠੇ ਕੀਤੇ ਹਨ । 2000 ਸੰਨ ਤੋਂ ਪਹਿਲਾਂ ਯੂਰਪੀ ਖਿੱਤੇ ਵਿਚ ਅਜਿਹੀਆਂ ਬਹੁਤ ਜ਼ਿਆਦਾ ਉਭਰਵੀਆਂ ਤਬਦੀਲੀਆਂ ਵਾਪਰਣਗੀਆਂ । ਸਰਦੀਆਂ ਕੁਝ ਘਟਣਗੀਆਂ ਅਤੇ ਗਰਮੀਆਂ ਦੇ ਮੌਸਮ ਖੁਸ਼ਕ ਹੋਣਗੇ । ਘਟ ਗਰਮ ਖੇਤਰਾਂ ਦਾ ਧਰੁਵਾਂ ਵਲ ਨੂੰ ਵਿਸਥਾਰ ਹੋਵੇਗਾ । 21 ਵੀਂ ਸਦੀ ਦਾ ਆਰੰਭ ਉੱਤਰੀ ਖਿੱਤਿਆਂ ਵਿਚ ਭਾਰੀ ਬਰਸਾਤ ਲਿਆਵੇਗਾ ।

ਜਲਵਾਯੂ ਵਿਗਿਆਨੀ ਇਸ ਗੱਲ ਤੇ ਜ਼ੋਰ ਦੇ ਰਹੇ ਹਨ ਕਿ ਹਰ ਸਾਲ ਵਧ ਰਹੀ ਗਰਮੀ ਫਸਲਾਂ ਨੂੰ ਹੋਰ ਵਧ ਸਿੰਜਣ ਲਈ ਹਾਲਾਤ ਪੈਦਾ ਕਰ ਰਹੀ ਹੈ । ਅਤੇ ਆਪਣੇ ਗ੍ਰਹਿ (ਧਰਤੀ) ਦੇ ਪਾਣੀਆਂ ਨੂੰ ਵੰਡਣ ਦੀ ਸਮੱਸਿਆ ਲਈ ਇਕ ਕੌਮਾਂਤਰੀ ਏਕੇ ਦੀ ਲੋੜ ਉਭਾਰ ਰਹੀ ਹੈ । ਜਲਵਾਯੂ ਵਿਚ ਵਧ ਰਹੇ ਤਾਪ ਦੀ ਦੇਖਣ ਨੂੰ ਲਗਦੀ ਨਿਗੂਣੀ ਮਾਤਰਾ ਨੇ ਦੂਰ ਰਸ ਅਤੇ ਵੱਡੇ ਸਿੱਟੇ-ਰੁੱਤਾਂ ਅਤੇ ਮੌਸਮਾਂ ਦੀਆਂ ਤਬਦੀਲੀਆਂ ਦੇ ਰੂਪ ਵਿਚ ਕਢਣੇ ਹਨ ।

ਇਸ ਵਿਸ਼ੇ ਦੇ ਖੋਜੀ ਵਿਦਵਾਨਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਵਿਸਥਾਰੀ ਵਿਚਾਰ ਵਿਗਿਆਨਕ ਵਿਚਾਰ ਦੇ ਪਾਠਕਾਂ ਨਾਲ ਸਾਂਝੇ ਕਰਨ ਤਾਂ ਜੋ ਦੇਵਤਿਆਂ ਦੀ ਕਰੋਪੀ ਵਰਗੇ ਲ਼ਾਨਤੀ ਭਰਮ ਪਨਪਣ ਨੂੰ ਠੱਲ ਪਵੇ ।

ਪੇਸ਼ਕਸ਼—ਏ ਗੋਂਦਾਰਾ

## ਸ਼ੰਕਾ ਨਵਿਰਤੀ

? ਚੜਦਾ ਅਤੇ ਛਿਪਦਾ ਸੂਰਜ ਲਾਲ ਕਿਉਂ ਦਿਖਾਈ ਦਿੰਦਾ ਹੈ ?

ਸੁਰਿੰਦਰ ਕੁਮਾਰ ਸਿੰਗਲਾ
ਜੀਦਾ (ਬਠਿੰਡਾ)

—ਇਹ ਵਰਤਾਰਾ ਸਮਝਣ ਲਈ ਸਭ ਤੋਂ ਪਹਿਲਾਂ ਇਸ ਤੱਥ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ ਕਿ ਸੂਰਜ ਦਾ ਪ੍ਰਕਾਸ਼ ਅਸਲ ਵਿਚ ਸੱਤ ਰੰਗਾਂ ਨੂੰ ਮਿਲਾ ਕੇ ਬਣਦਾ ਹੈ । ਪ੍ਰਕਾਸ਼ ਵਿਚਲੇ ਇਹ ਸੱਤ ਰੰਗ ਹਨ ਵੈਂਗਨੀ, ਨੀਲਾ, ਅਸਮਾਨੀ, ਹਰਾ, ਪੀਲਾ, ਸੰਤਰੀ ਅਤੇ ਲਾਲ ।

ਸੁਭ੍ਹਾ ਅਤੇ ਸ਼ਾਮ ਦੇ ਸਮੇਂ ਸੂਰਜ ਦੀਆਂ ਕਿਰਨਾਂ ਨੂੰ ਸਾਡੇ ਤੱਕ ਪਹੁੰਚਣ ਲਈ ਵਾਯੂਮੰਡਲ ਵਿਚ ਦੀ ਬਹੁਤ ਜ਼ਿਆਦਾ ਦੂਰੀ ਤੈਅ ਕਰਨੀ ਪੈਂਦੀ ਹੈ । ਸੁਭ੍ਹਾ ਅਤੇ ਸ਼ਾਮ ਦੇ ਸਮੇਂ ਧਰਤੀ ਦੇ ਵਾਯੂਮੰਡਲ ਵਿੱਚ ਦੀ ਤੈਅ ਕੀਤੀ ਦੂਰੀ ਦੁਪਹਿਰ ਦੇ ਸਮੇਂ ਨਾਲੋਂ ਲੱਗਭੱਗ 50 ਗੁਣਾ ਜ਼ਿਆਦਾ ਹੁੰਦੀ ਹੈ । ਵਾਯੂਮੰਡਲ ਵਿਚਲੇ ਧੂੜ ਅਤੇ ਪਾਣੀ ਦੇ ਕਣ ਸੂਰਜ ਦੇ ਪ੍ਰਕਾਸ਼ ਦੇ ਅੱਡ-ਅੱਡ ਰੰਗਾਂ ਨੂੰ ਵੱਚ-ਵੱਖ ਮਾਤਰਾ ਵਿਚ ਖਿੰਡਾ ਦਿੰਦੇ ਹਨ । ਵੈਂਗਨੀ ਰੰਗ ਸਭ ਤੋਂ ਵੱਧ ਖਿੰਡਦਾ ਹੈ ਅਤੇ ਲਾਲ ਸਭ ਤੋਂ ਘੱਟ । ਇਸ ਕਰਕੇ ਲਾਲ ਰੰਗ ਸਾਡੀਆਂ ਅੱਖਾਂ ਤੀਕ ਵਧੇਰੇ ਮਾਤਰਾ ਵਿਚ ਪੁਜਦਾ ਹੈ। ਸੋ ਚੜ੍ਹਦਾ ਅਤੇ ਛਿਪਦਾ ਸੂਰਜ ਲਾਲ ਦਿਖਾਈ ਦੇਣ ਦਾ ਕਾਰਣ ਸੁਭ੍ਹਾ ਅਤੇ ਸ਼ਾਮ ਦੇ ਸਮੇਂ ਸੂਰਜ ਦੀਆਂ ਕਿਰਣਾਂ ਵਲੋਂ ਸਾਡੇ ਤੀਕ ਪਹੁੰਚਣ ਲਈ ਵਾਯੂਮੰਡਲ ਵਿਚ ਦੀ ਵਧੀਕ ਦੂਰੀ ਤੈਅ ਕੀਤੇ ਜਾਣਾ ਹੈ ।

**ਨੋਟ**—ਬਹੁਤ ਸਾਰੇ ਪਾਠਕਾਂ ਵਲੋਂ 'ਸ਼ੰਕਾ ਨਵਿਰਤੀ' ਤਹਿਤ ਅਜਿਹੇ ਸਵਾਲ ਪੁੱਛੇ ਜਾਂਦੇ ਹਨ ਜੋ ਬਹੁਤ ਹੀ ਸਾਧਾਰਨ ਹੁੰਦੇ ਹਨ ਜਿਸ ਕਰਕੇ ਹੋਰ ਪਾਠਕਾਂ ਲਈ ਉਹਨਾਂ ਦੀ ਕੋਈ ਮਹੱਤਤਾ ਨਹੀਂ ਹੁੰਦੀ ਜਾਂ ਅਜਿਹੇ ਸਵਾਲ ਹੁੰਦੇ ਹਨ ਜਿਹਨਾਂ ਵਿਚ ਹੋਰ ਪਾਠਕਾਂ ਦੀ ਕੋਈ ਦਿਲਚਸਪੀ ਨਹੀਂ ਬਣ ਸਕਦੀ ਹੁੰਦੀ । ਸੋ ਸਵਾਲ ਭੇਜਣ ਤੋਂ ਪਹਿਲਾਂ ਆਪਣੇ ਨੇੜਲੀ ਰੈਸ਼ਨਲਿਸਟ ਸੋਸਾਇਟੀ ਦੀ ਇਕਾਈ ਪਾਸੋਂ ਜਾਂ ਹੋਰ ਸੂਝਵਾਨ ਸਾਥੀਆਂ ਪਾਸ ਉਹਨਾਂ ਦੇ ਹੱਲ ਦੀ ਕੋਸ਼ਿਸ਼ ਕਰ ਲੈਣੀ ਚਾਹੀਦੀ ਹੈ । ਤਸੱਲੀਬਖਸ਼ ਜਵਾਬ ਨਾ ਮਿਲਣ ਤੇ ਜਾਂ ਸ਼ੰਕਾ ਆਮ ਦਿਲਚਸਪੀ ਦਾ ਹੋਣ ਤੇ ਹੀ ਮੈਗਜ਼ੀਨ ਨੂੰ ਭੇਜਣਾ ਚਾਹੀਦਾ ਹੈ ।



## ਇਕ ਨਵਾਂ ਕਿੱਸਾ

ਪ੍ਰੀਤਮ ਰੁਪਾਲ

ਆਉ ! ਇਕ ਨਵਾਂ ਕਿੱਸਾ ਰਚੀਏ
ਇਸ਼ਕ ਦੇ ਕਤਲ ਦਾ
ਪੰਜਾਬ ਦੀ ਹੋਣੀ ਦਾ
ਦਰਿਆਵਾਂ ਦੇ ਪਾਣੀ ਦਾ
ਤੇ ਚੂਰੀ ਦੀ ਚੋਰੀ ਦਾ
ਉਹਨਾਂ ਸਾਰੇ ਕਿੱਸਿਆਂ ਦੇ ਸਨਮੁਖ
ਜੋ ਆਪ ਮੁਹਾਰੇ ਹੀ ਲਿਖੇ ਗਏ
ਉਹਨਾਂ ਘਟਨਾਵਾਂ ਦੀ ਤਵਾਰੀਖ
ਜਿਹਨਾਂ ਦੇ ਮਨਸੂਬੇ
ਸਮੇਂ ਦੇ ਹਾਕਮਾਂ ਨੇ
ਗੁਪਤ ਮੀਟਿੰਗਾਂ 'ਚ ਘੜੇ
ਤੇ ਕਿੱਸੇ ਦਾ ਹਰ ਬੰਦ
ਆਪਣੀਆਂ ਉਂਗਲਾਂ ਦੇ ਪੋਟਿਆਂ ਤੇ ਗਿਣਿਆ ।
ਆਉ ! ਲੋਕਾਂ ਨੂੰ
ਹਿੰਦੂ, ਸਿੱਖ ਤੇ ਅੱਤਵਾਦੀ ਬਣਾਈਏ
ਕੌਮੀ ਏਕਤਾ ਤੇ ਦੇਸ਼ ਦੀ ਅਖੰਡਤਾ ਦਾ ਫੱਟਾ ਲਾ ਕੇ
ਲੋਕਤਾ ਦੇ ਭਾਈਚਾਰੇ ਦਾ ਖੰਡਨ ਕਰੀਏ ।
ਹਰੀਮੰਦਰ ਦੇ ਮੁਕਾਬਲੇ
ਦੁਰਗਾਮੰਦਰ ਉਸਾਰਕੇ
ਫਿਰਕੂ ਸਦਭਾਵਨਾ ਦਾ ਸਬੂਤ ਦੇਈਏ
ਤਾਂ ਜੋ ਸੰਵਿਧਾਂਨ 'ਚ ਲਿਖੇ ਸ਼ਬਦ
'ਧਰਮ ਨਿਰਪੱਖਤਾ ਨੂੰ ਠੇਸ ਨਾ ਪੁੱਜੇ
ਆਉ ! ਮਿਰਜ਼ੇ ਨੂੰ ਜੰਡ ਹੇਠ ਬੰਨ ਕੇ ਮਾਰੀਏ
ਤੇ ਉਸ ਦੇ ਤਰਕਸ਼ ਚੋਂ ਬਰਾਮਦ ਹੋਏ ਤੀਰਾਂ ਤੇ
ਬਦੇਸ਼ੀ ਮੋਹਰਾਂ ਲਾਈਏ ।
ਬਿੰਜਲ ਜੱਟ ਨੂੰ ਸੱਥ 'ਚ ਖੜ੍ਹਾ ਕੇ
ਉਸਦੀ ਦਾੜ੍ਹੀ ਪੱਟੀਏ
ਤੇ ਦੇ ਦਈਏ ਉਸਨੂੰ
ਕਿਸੇ ਦਹਿਸ਼ਤਪਸੰਦ ਦੇ ਬਾਪ ਹੋਣ ਦਾ ਫਤਵਾ ।
ਆਉ ! ਕਰਮੂ ਬਾਹਮਣ ਨੂੰ ਬਸ ਚੋਂ ਲਾਹ ਕੇ ਮਾਰੀਏ
ਤਾਂ ਕਿ ਸਾਹਿਬਾਂ ਦਾ ਸੁਨੇਹਾ
ਮਿਰਜ਼ੇ ਤਕ ਨਾ ਪਹੁੰਚ ਜਾਏ
ਕਿਤੇ ਸਿਆਲਾਂ ਤੇ ਚੰਧੜਾਂ ਦਾ ਸਮਝੌਤਾ
ਹੋ ਨਾ ਜਾਵੇ ਸਾਬੋਤਾਜ ।
ਆਉ ! ਮੰਡ ਨੂੰ ਅੱਗਾਂ ਲਾਈਏ
ਮੱਝਾਂ ਚਾਰਦੇ ਰਾਂਝੇ ਨੂੰ
ਘੁਸਪੈਠੀਆ ਕਹਿ ਕੇ
ਗੋਲੀ ਦਾ ਨਿਸ਼ਾਨਾ ਬਣਾਈਏ
ਫਿਰ ਅਖਬਾਰਾਂ ਵਿਚ ਬਿਆਨ ਦਾਗੀਏ
ਦਰਜਨ ਤੋਂ ਵੱਧ ਕੇਸਾਂ 'ਚ ਲੋੜੀਂਦਾ ਅੱਤਵਾਦੀ
ਪੁਲੀਸ ਮੁਕਾਬਲੇ 'ਚ ਹੋ ਗਿਆ ਹਲਾਕ
ਜਿਸ ਦੇ ਸਿਰ ਦਾ ਮੁੱਲ ਸੀ
ਇਕ ਲੱਖ ਰੁਪਈਆ ।
ਤੇ ਵੰਜਲੀ ਨੂੰ ਸਟੇਨਗੰਨ ਕਹਿ ਕੇ
ਉਸ ਦੀਆਂ ਸੁਰਾਂ ਦਾ ਮਜ਼ਾਕ ਉਡਾਈਏ ।
ਆਉ ! ਇੰਦਰ ਬੇਗੋ ਦੇ ਢਾਈ ਘੰਟਿਆਂ ਦੇ ਇਸ਼ਕ ਨੂੰ
ਤ੍ਰਿਸ਼ੂਲਾਂ ਤੇ ਤਲਵਾਰਾਂ ਨਾਲ ਮਾਪੀਏ ।
ਤੇ ਦੁੱਧ ਦੀਆਂ ਨਹਿਰਾਂ ਵਗਾਉਣ ਵਾਲੇ ਫਰਹਾਦ ਨੂੰ
ਪਾਣੀ ਦੀ ਨਹਿਰ ਤੋੜਨ ਦੇ ਦੋਸ਼ 'ਚ
'ਸਾਬੋਤਾਜ ਐਕਟ' ਅਧੀਨ
ਜੋਧਪੁਰ ਦੀ ਜੇਲ੍ਹ 'ਚ ਡੱਕ ਦੇਈਏ ।
ਆਉ ਹੋਣ ਧਰਮ ਤੇ ਨੈਤਿਕਤਾ ਦੀ ਗੱਲ ਕਰੀਏ
ਰੇਡੀਉ ਟੀ. ਵੀ. ਤੇ ਆਰਤੀਆਂ ਉਤਾਰੀਏ
ਗੁਰਬਾਣੀ ਦਾ ਜਾਪ ਕਰੀਏ
ਤੇ ਬੈਂਕਮ ਚੰਦਰ ਚੈਟਰਜੀ ਦੇ
'ਬੰਦੇ ਮਾਤਰਮ' ਦੀ ਰਟ ਲਾਈਏ
ਜਾਂ ਫਿਰ ਗਾਈਏ ਜਲਾਵਤਨ ਸ਼ਾਇਰ ਦੀਆਂ ਲਾਈਨਾਂ
'ਸਾਰੇ ਜਹਾਂ ਸੇ ਅੱਛਾ
ਹਿੰਦੋਸਤਾਂ ਹਮਾਰਾ ।'
ਸਾਨੂੰ ਪਤਾ ਹੈ
ਸਾਡੇ ਕਿੱਸੇ ਦਾ ਨਾਇਕ
ਰਾਂਝਾ, ਮਿਰਜ਼ਾ, ਫਰਹਾਦ ਜਾਂ ਇੰਦਰ ਨਹੀਂ
ਇਹ ਤਾਂ ਸਾਡੇ ਖਲਨਾਇਕ ਹਨ ।
ਇਸ ਕਿੱਸੇ ਦਾ ਨਾਇਕ ਤਾਂ
ਦਿੱਲੀ ਦੇ ਤਖਤ ਦਾ ਤਾਜਦਾਰ
ਜਿਸਨੂੰ ਇਹ ਵਿਰਾਸਤ 'ਚ ਮਿਲਿਐ
ਤੇ ਕੁਰਸੀ ਇਸਦੀ ਨਾਇਕਾ
ਇਹ ਕਿੱਸਾ ਹਰੀਸ਼ ਚੰਦਰ, ਨਲ ਦਮਯੰਤੀ/ਜਾਂ ਅਕਬਰ ਬੀਰਬਲ ਦਾ ਵੀ ਨਹੀਂ
ਤੇ ਨਾ ਹੀ ਇਹ ਕਿੱਸਾ ਦਊਦ ਬਾਦਸ਼ਾਹ/ ਤੇ ਰਣਜੀਤ ਸਿੰਘ ਦਾ ਹੈ ।

ਇਹ ਕਿੱਸਾ ਤਾਂ
ਇਸ ਧਰਤੀ ਦੇ ਸੰਤਾਪ ਦਾ ਹੈ
ਜਿੱਥੇ ਕਰਨ ਵਾਲੇ ਹੋਰ ਹਨ
ਤੇ ਭਰਨ ਵਾਲੇ ਹੋਰ
ਇਹ ਕਿੱਸਾ ਤਾਂ
ਵਾੜ ਵਲੋਂ ਖੇਤ ਨੂੰ ਖਾਧੇ ਜਾਣ ਦਾ

ਇਸ਼ਕ ਦੇ ਕਤਲ ਦਾ
ਪੰਜਾਬ ਦੀ ਹੋਣੀ ਦਾ
ਦਰਿਆਵਾਂ ਦੇ ਪਾਣੀ ਦਾ
ਚੂਰੀ ਦੀ ਚੋਰੀ ਦਾ ਹੈ
ਆਉ ! ਕੋਈ ਹੋਰ ਕਿੱਸਾ ਰੱਚੀਏ
ਆਉ ! ਕੋਈ ਹੋਰ ਕਿੱਸਾ ਰਚੀਏ ।

✠

# ਦੋ ਗੀਤ

### ਜੋਗਿੰਦਰ ਹਾਣੀ—ਹੁਸ਼ਿਆਰਪੁਰ

ਕਿਸਦੀ ਖਾਤਿਰ ਚੁੱਕੀ ਫਿਰਦੈਂ, ਛਵੀਆਂ ਤੇ ਕਿਰਪਾਨਾਂ,
ਹੋਸ਼ ਕਰੀਂ ਵੇ ਹੋਸ਼ ਕਰੀਂ, ਹੁਣ ਹੋਸ਼ ਕਰੀਂ ਇਨਸਾਨਾਂ
ਹਿੰਦੂ ਬਣਿਆ ਮੁਸਲਿਮ ਬਣਿਆ
ਬਣਿਆ ਸਿੱਖ ਈਸਾਈ,
ਪਰ ਵੇ ਤੈਨੂੰ ਧਰਮ ਕਰਮ ਦੀ
ਰਤਾ ਸਮਝ ਨਾ ਆਈ,
ਕੀ ਧਰਮ ਉਹ ਜੀਹਦੇ ਨਾਂ ਤੇ ਜ਼ੁਲਮ ਕਮਾਈ ਜਾਨਾਂ
ਹੋਸ਼ ਕਰੀਂ ਵੇ ਹੋਸ਼ ਕਰੀਂ, ਹੁਣ——————।
ਚਿੱਟੇ ਚਿਹਰਿਆਂ ਅੰਦਰ ਲੁਕਣੇ
ਕਰਮ ਕਦੋਂ ਤੱਕ ਕਾਲੇ,
ਬਣ ਕੇ ਚਤਰ ਚਲਾਕ ਤੂੰ ਲੁੱਟੇ
ਬੰਦੇ ਭੋਲੇ ਭਾਲੇ,
ਕੀ ਕਰੇਗੀ ਭਗਤੀ ਤੇਰੀ, ਕੀ ਕਰਨਾ ਤੇਰੇ ਦਾਨਾਂ,
ਹੋਸ਼ ਕਰੀਂ ਵੇ ਹੋਸ਼ ਕਰੀਂ, ਹੁਣ——————।
ਇਕ ਇਕ ਕਰਕੇ ਖੁਲ੍ਹਦੇ ਜਾਂਦੇ
ਪੋਲ ਪਾਜੀਆ ਤੇਰੇ,
ਅੱਜ ਕੱਲ੍ਹ ਵਿਚ ਹੀ ਚੁੱਕੇ ਜਾਣੇ
ਲੁੱਟਾਂ ਵਾਲੇ ਡੇਰੇ
ਗੱਲ ਗੱਲ ਨੂੰ ਹੁਣ ਪਰਖਣ ਲੋਕੀਂ, ਬਦਲੀ ਜਾਏ ਜ਼ਮਾਨਾ,
ਹੋਸ਼ ਕਰੀਂ ਵੇ ਹੋਸ਼ ਕਹੀਂ, ਹੁਣ——————।
ਇਕ ਮਜ਼ੂਬ ਹੈ ਦੂਜੇ ਮਜ਼ੂਬ ਦਾ
ਬਣਿਆ ਦੁਸ਼ਮਣ ਭਾਰਾ,
ਇਸੇ ਲਈ ਮੈਨੂੰ ਮਜ਼ੂਬਾਂ ਨਾਲੋਂ
ਹੈ ਇਨਸਾਨ ਪਿਆਰਾ,
ਜੋਗਿੰਦਰ ਹਾਣੀ ਬਣਕੇ ਨਾਸਤਿਕ ਗੀਤ ਸੱਚ ਦੇ ਗਾਨਾਂ,
ਹੋਸ਼ ਕਰੀਂ ਵੇ ਹੋਸ਼ ਕਰੀਂ, ਹੁਣ——————।

### ਭਰਪੂਰ ਸਿੰਘ ਬੂੰਦੜ

ਲੁੱਟ ਤੋਂ ਬਚੋ ਵੀਰਨੋ, ਸਾਧਾਂ ਵਰਗੇ ਲੁਟੇਰੇ ਨਾ ਕੋਈ।
ਦੁਖੀਆਂ ਦੇ ਨੰਗੇ ਪਿੰਡੇ ਤੇ
ਤੱਤੇ ਕਰ ਕਰ ਚਿਮਟੇ ਲਾਉਂਦੇ,
ਆਪ ਰਹਿੰਦੇ ਮੌਜਾਂ ਮਾਣਦੇ
ਦੇਸੀ ਘਿਉ ਦੇ ਹੀ ਤੜਕੇ ਲਾਉਂਦੇ।
ਮੇਰੀ ਇਕ ਹੱਡ ਬੀਤੀ, ਜਿਹੜੀ ਜਾਵੇ ਨਾ ਕਿਸੇ ਤੋਂ ਲਕੋਈ,
ਲੁੱਟ ਤੋਂ ਬਚੋ ਵੀਰਨੋ, ਸਾਧਾਂ——————।
ਮੇਰੀ ਇਕ ਅੰਮਾ ਜਾਈ ਦਾ
ਵਿਆਹ ਸੀ ਪਿੱਛੇ ਜਿਹੇ ਕੀਤਾ,
ਸੋਹਰਿਆਂ ਦੇ ਘਰ ਜਾਕੇ
ਜੀਹਨੂੰ ਪਾਗਲ ਕੰਮਾਂ ਨੇ ਕੀਤਾ।
ਜ਼ਿੰਦਗੀ ਤਰਸ ਭਰੀ, ਉਹ ਰਹਿੰਦੀ ਸੀ ਦੁੱਖਾਂ ਵਿਚ ਸੋਈ,
ਲੁੱਟ ਤੋਂ ਬੱਚੋ ਵੀਰਨੋ, ਸਾਧਾਂ——————।
ਚੱਕਰਾਂ 'ਚ ਸੋਹਰੇ ਪੈ ਗਏ
ਤਾਹੀਉਂ ਲੱਗੇ ਉਹ ਤਵੀਤ ਕਰਵਾਉਣ,
ਕੋਟੋਂ ਲਿਆਂਦਾ ਸਾਧ ਸੱਦ ਕੇ
ਜਿਹੜਾ ਲੱਗਿਆ ਚੌਂਕੀਆਂ ਭਰਵਾਉਣ।
ਸਿਹਤ ਵਿਚ ਕੋਈ ਮੋੜ ਨਾ,
ਪਹਿਲਾਂ ਨਾਲੋਂ ਵੀ ਬੀਮਾਰ ਬਹੁਤੀ ਹੋਈ,
ਲੁੱਟ ਤੋਂ ਬਚੋ ਵੀਰਨੋ, ਸਾਧਾਂ——————।
ਦੁੱਖਾਂ ਦਾ ਇਲਾਜ ਹੈ ਸਾਇੰਸ
ਜਿਹੜਾ ਹੈ ਤਰਕਸ਼ੀਲਾਂ ਕੋਲੇ,
'ਸਾਧਾਂ ਕੋਲ ਕੁਝ ਨਹੀਂ ਹੈ,
ਜੋ ਦੱਸਦੇ ਬਿਠਾ ਕੇ ਕੋਲੇ।
'ਬੂੰਦੜ' ਦੁਖੀ ਇਹਨਾਂ ਠੱਗਾਂ ਤੋਂ, ਐਵੇਂ ਨਾ ਜਾਵੇ ਰੋਈ,
ਲੁੱਟ ਤੋਂ ਬਚੋ ਵੀਰਨੋ, ਸਾਧਾਂ——————



# ਇੱਕ ਖ਼ਤ ਸੰਪਾਦਕ ਦਾ

ਤਰਕਸ਼ੀਲ ਦੋਸਤੋ,

ਤੁਹਾਡੇ ਬਹੁਮੁੱਲੇ ਸਹਿਯੋਗ ਸਦਕਾ ਇਸ ਮੈਗਜ਼ੀਨ ਦਾ ਪੰਜਾਬੀ ਪਰਚਿਆਂ ਵਿਚ ਇਕ ਵਿਸ਼ੇਸ਼ ਸਥਾਨ ਬਣਿਆ ਹੈ। ਵਿਗਿਆਨਕ ਜਾਣਕਾਰੀ, ਮਨੋਵਿਗਿਆਨ, ਮਨੋ-ਚਕਿਤਸਾ, ਅੰਧਵਿਸ਼ਵਾਸ਼ਾਂ ਦੇ ਬੁਨਿਆਦੀ ਕਾਰਣਾਂ, ਜਾਦੂ, ਹਿਪਨੋਟਿਜ਼ਮ ਅਤੇ ਹੋਰ ਅਜਿਹੇ ਵਿਸ਼ਿਆਂ ਬਾਰੇ ਜਾਣਕਾਰੀ ਦੇਣ ਵਾਲਾ ਪੰਜਾਬੀ ਬੋਲੀ ਦਾ ਇਹ ਪਹਿਲਾ ਮੈਗਜ਼ੀਨ ਬਣਿਆ ਹੈ। ਪਹਿਲਾਂ 'ਤਰਕਸ਼ੀਲ' ਅਤੇ ਫਿਰ 'ਵਿਗਿਆਨਕ ਵਿਚਾਰ' ਦੇ ਰੂਪ ਵਿਚ ਇਸਨੂੰ ਸਥਾਪਿਤ ਕਰਨ ਅਤੇ ਇਸਦੇ ਵਿਚਾਰਾਂ ਨੂੰ ਜਨਤਾ ਦੇ ਵਿਸ਼ਾਲ ਹਿੱਸਿਆਂ ਤੱਕ ਲੈ ਕੇ ਜਾਣ ਵਿਚ ਜੋ ਸਹਿਯੋਗ ਸਾਨੂੰ ਆਪਣੇ ਪਾਠਕਾਂ ਅਤੇ ਸ਼ੁਭਚਿੰਤਕਾਂ ਪਾਸੋਂ ਮਿਲਿਆ ਹੈ ਇਹ ਮਾਣ ਕਿਸੇ ਵਿਰਲੇ ਮੈਗਜ਼ੀਨ ਨੂੰ ਹੀ ਪ੍ਰਾਪਤ ਹੁੰਦਾ ਹੈ।

ਇਸਦੇ ਨਾਲ ਅਸੀਂ ਇਹ ਵੀ ਜਾਣਦੇ ਹਾਂ ਕਿ ਤਬਦੀਲੀ ਕੁਦਰਤ ਦਾ ਇਕ ਲਾਜ਼ਮੀ ਨਿਯਮ ਹੈ। ਜੇ ਕੋਈ ਚੀਜ਼ ਸਮੇਂ ਦੇ ਨਾਲ ਤਬਦੀਲ ਹੋ ਕੇ ਵਿਕਾਸ ਨਹੀਂ ਕਰਦੀ ਤਾਂ ਉਸਦਾ ਵਿਨਾਸ਼ ਹੋ ਜਾਣਾ ਲਾਜ਼ਮੀ ਹੋ ਜਾਂਦਾ ਹੈ। ਖੜਾ ਪਾਣੀ ਬੋਅ ਮਾਰਣ ਲੱਗ ਪੈਂਦਾ ਹੈ। ਸਾਨੂੰ ਜਾਪਦਾ ਹੈ ਕਿ ਮੈਗਜ਼ੀਨ ਵੀ ਤਬਦੀਲੀ ਚਾਹੁੰਦਾ ਹੈ ਤਾਂ ਜੋ ਇਹ ਵਿਕਾਸ ਦੇ ਰਾਹ ਉਪਰ ਚਲਦਾ ਹੋਇਆ ਸਾਡੇ ਮਿਹਨਤੀ ਲੋਕਾਂ ਦੇ ਦਿਮਾਗ ਵਿਚੋਂ ਅੰਧਵਿਸ਼ਵਾਸ਼ਾਂ ਤੇ ਹਰ ਕਿਸਮ ਦੇ ਰੂੜ੍ਹੀਵਾਦੀ ਵਿਚਾਰਾਂ ਦੀ ਜੰਗਾਲ ਖੁਰਚਣ ਲਈ ਕਾਰਗਰ ਹਥਿਆਰ ਬਣਿਆ ਰਹੇ।

ਅਸੀਂ ਆਪਣੇ ਵਲੋਂ ਇਸਦੇ ਠੀਕ ਦਿਸ਼ਾ ਵਿਚ ਵਿਕਾਸ ਲਈ ਹਰ ਸੰਭਵ ਕੋਸ਼ਿਸ਼ ਕਰਦੇ ਰਹਾਂਗੇ। ਪਰ ਇਸ ਕੰਮ ਵਿਚ ਇਕੱਲੇ ਸੰਪਾਦਕੀ ਬੋਰਡ ਦੀਆਂ ਕੋਸ਼ਿਸ਼ਾਂ ਇਕ ਪਾਸੜ ਅਤੇ ਨਾ ਕਾਫੀ ਹੋਣਗੀਆ। ਬੋਰੀ ਦੇ ਚੁਕਾਵਿਆਂ ਵਾਂਗ ਤੁਹਾਡੇ ਉਪਰ ਵੀ ਇਸਦਾ ਪੱਧਰ ਉੱਚਾ ਚੁੱਕਣ ਵਿਚ ਬਰਾਬਰ ਦੀ ਜਿੰਮਵਾਰੀ ਆਉਂਦੀ ਹੈ। ਪਾਠਕਾਂ ਤੋਂ ਟੁੱਟ ਕੇ ਕੀਤੀਆਂ ਕੋਈ ਵੀ ਕੋਸ਼ਿਸ਼ਾਂ ਸੰਪਾਦਕ ਦੀਆਂ ਬੌਧਿਕ ਕਸਰਤਾਂ ਹੀ ਹੋਣਗੀਆਂ ਜੋ ਮੈਗਜ਼ੀਨ ਦੇ ਵਿਕਾਸ ਵਿਚ ਕੋਈ ਬਹੁਤੀਆਂ ਸਹਾਈ ਨਹੀਂ ਹੋਣਗੀਆਂ।

ਮੈਗਜ਼ੀਨ ਕੀ ਰੂਪ ਅਖਤਿਆਰ ਕਰੇ ? ਇਸਦੀ ਸ਼ੈਲੀ, ਬੋਲੀ, ਵਿਸ਼ਾ ਵਸਤੂ, ਪੇਸ਼ਕਾਰੀ, ਸਥਾਈ ਕਾਲਮ ਆਦਿ ਕਿਹੋ ਜਿਹੇ ਹਨ ਅਤੇ ਤੁਸੀਂ ਉਹਨਾਂ ਨੂੰ ਕਿਸ ਤਰਾਂ ਦਾ ਚਾਹੁੰਦੇ ਹੋ ? ਇਸਦੀ ਰੂਪ-ਰੇਖਾ ਵਧੀਆ ਬਣਾਉਣ ਲਈ ਸਾਨੂੰ ਤੁਹਾਡੇ ਸੁਝਾਵਾਂ ਦਾ ਇੰਤਜ਼ਾਰ ਹੈ। ਇਸਦੇ ਮੈਟਰ ਦਾ ਪੱਧਰ ਉੱਚਾ ਚੁੱਕਣ ਲਈ ਤੁਹਾਡੇ ਕੋਲੋਂ ਜਾਣਕਾਰੀ ਭਰਪੂਰ ਲਿਖਤਾਂ ਦੀ ਲੋੜ ਹੈ। ਗਿਆਨ ਅਤੇ ਵਿਗਿਆਨ ਦੇ ਵੱਖ-ਵੱਖ ਪੱਖਾਂ ਨਾਲ ਸੰਬੰਧਤ ਜਾਣਕਾਰੀ ਦੇਣ ਵਾਲੀਆਂ ਲਿਖਤਾਂ ਦੀ ਸਮੁੱਚੇ ਪੰਜਾਬੀ ਸਾਹਿਤ ਵਿਚ ਬਹੁਤ ਰੜਕਵੀਂ ਘਾਟ ਹੈ। ਅਜਿਹੀਆਂ ਲਿਖਤਾਂ ਜੋ ਵਿਗਿਆਨਕ ਜਾਣਕਾਰੀ ਨਾਲ ਭਰਪੂਰ ਵੀ ਹੋਣ, ਸ਼ੈਲੀ ਪੱਖੋਂ ਦਿਲਚਸਪ ਵੀ ਅਤੇ ਆਮ ਪਾਠਕ ਦੀ ਸਮਝ ਵਿਚ ਆਉਣ ਵਾਲੀਆਂ ਵੀ ਹੋਣ ਇਸ ਮੈਗਜ਼ੀਨ ਲਈ ਅੰਤ ਲੋੜੀਂਦੀਆਂ ਹਨ। ਵੱਖ-ਵੱਖ ਖੇਤਰਾਂ ਦੇ ਮਾਹਿਰਾਂ ਨੂੰ ਇਸ ਕੰਮ ਲਈ ਸਮਾਂ ਕੱਢਣ ਵਾਸਤੇ ਪ੍ਰੇਰਨਾ ਦੀ ਲੋੜ ਹੈ ਤਾਂ ਜੋ ਗਿਆਨ ਅਤੇ ਵਿਗਿਆਨ ਲਾਇਬ੍ਰੇਰੀਆਂ ਦੀਆਂ ਅਲਮਾਰੀਆਂ ਵਿਚ ਬੰਦ ਵੱਡੀਆਂ ਵੱਡੀਆਂ ਕਿਤਾਬਾਂ ਅਤੇ ਕਾਲਜਾਂ/ਯੂਨੀਵਰਸਿਟੀਆਂ ਦੀਆਂ ਪ੍ਰਯੋਗਸ਼ਾਲਾਵਾਂ ਵਿਚੋਂ ਨਿਕਲ ਕੇ ਆਮ ਆਦਮੀ ਤੱਕ ਪਹੁੰਚ ਸਕਣ ਅਤੇ ਉਹਨਾਂ ਦੀ ਜਿੰਦਗੀ ਵਿਚ ਕੋਈ ਉਸਾਰੂ ਰੋਲ ਅਦਾ ਕਰ ਸਕਣ।

ਪਿਛਲੇ ਕੁਝ ਅਰਸੇ ਦੌਰਾਨ ਵੱਖ ਵੱਖ ਕਾਰਣਾਂ ਕਰਕੇ ਜਿਵੇਂ ਕੁਝ ਪ੍ਰਬੰਧਕੀ ਮੁਸ਼ਕਲਾਂ, ਸੰਪਾਦਕੀ ਬੋਰਡ ਮੈਬਰਾਂ ਵਲੋਂ ਲੋੜੀਂਦਾ ਸਮਾਂ ਨਾ ਦਿੱਤੇ ਜਾ ਸਕਣਾ, ਨਾ ਤਜਰ-ਬੇਕਾਰੀ, ਆਰਥਿਕ ਸਮਸਿਆਵਾਂ ਆਦਿ ਮੈਗਜ਼ੀਨ ਵਿਚ ਕਾਫੀ ਰੜਕਵੀਆਂ ਘਾਟਾਂ ਕੰਮਜੋਰੀਆਂ ਰਹਿੰਦੀਆਂ ਰਹੀਆਂ ਹਨ। ਇਹਨਾਂ ਬਾਰੇ ਸਾਨੂੰ ਆਸ ਹੈ ਕਿ ਆਉਣ ਵਾਲੇ ਸਮੇਂ ਵਿਚ ਪੂਰਣ ਤੌਰ ਤੇ ਕਾਬੂ ਪਾ ਲਿਆ ਜਾਵੇਗਾ ਅਤੇ 'ਵਿਗਿਆਨਕ ਵਿਚਾਰ' ਤੁਹਾਡੀਆਂ ਅਤੇ ਸਾਡੀਆਂ ਇਛਾਵਾਂ ਅਨੁ-ਸਾਰ ਨਿਖਰ ਕੇ ਆਵੇਗਾ। ਆਓ ਤਰਕਸ਼ੀਲਤਾ ਦੇ ਚਾਨਣ ਵਿਚ ਵਿਗਿਆਨਕ ਵਿਚਾਰਾਂ ਨੂੰ ਵੱਧ ਤੋਂ ਵੱਧ ਪ੍ਰਚਾਰਣ ਪ੍ਰਸਾਰਣ ਵਿਚ ਆਪਣਾ ਬਣਦਾ ਯੋਗਦਾਨ ਪਾਈਏ।

ਤੁਹਾਡਾ ਇਕ ਸਾਥੀ,
ਰਾਜਪਾਲ ਸਿੰਘ

# ਚਿੱਠੀਆਂ

### ਜਾਂਚ ਰਿਪੋਟਾਂ ਬਾਰੇ

—ਵਿਗਿਆਨਕ ਵਿਚਾਰ ਲਈ ਛੋਟਾ ਜਿਹਾ ਸੁਝਾਅ ਹੈ। ਭੂਤਾਂ ਪ੍ਰੇਤਾਂ ਅਤੇ ਇੱਟਾਂ ਰੋੜੇ ਸਿੱਟਣ ਦੀਆਂ ਜਾਂਚ ਰਿਪੋਰਟਾਂ ਵਿਚ ਇਕ ਘਟਨਾ ਦਾ ਸਿਰਫ ਅਖਬਾਰੀ ਵੇਰਵਾ ਹੁੰਦਾ ਹੈ। ਇਸ ਨਾਲ ਘਟਨਾ ਦੀ ਖਬਰ ਤਾਂ ਬਣ ਜਾਂਦੀ ਹੈ ਪਰ ਹਥਲੀ ਸੱਮਸਿਆ ਨੂੰ ਸਮਝਣ ਵੇਲੇ ਕੀਤੀ ਮੁਢਲੀ ਤਿਆਰੀ, ਸੁਆਲ ਜੁਆਬ, ਸੰਬੰਧਿਤ ਬੰਦਿਆਂ ਦੇ ਪ੍ਰਤੀਕਰਮ ਅਤੇ ਭੂਤ ਦਾ ਰੋਲ ਕਰ ਰਹੇ ਵਿਅਕਤੀ ਦੇ ਉਭਰਵੇਂ ਪਛਾਣ ਚਿੰਨ੍ਹ ਜਾਂ ਹਿਪਨੋਟਿਜ਼ਮ ਕਰਨ ਵੇਲੇ ਵਰਤੀ ਗਈ ਥਾਂ, ਕਮਰਾ ਜਾਂ ਮਹੌਲ ਆਦਿ ਨਾਲ ਪਾਠਕ ਦੀ ਸਾਂਝ ਨਹੀਂ ਬਣਦੀ। ਇਉਂ ਜਾਂਚ ਰਿਪੋਰਟ ਦੀ ਛਪਾਈ ਪਾਠਕ ਦੇ ਤੱਥ ਵਿਚ ਵਾਧਾ ਤਾਂ ਕਰ ਦਿੰਦੀ ਹੈ ਉਸਦੀ ਨਿਰਣਈ ਸ਼ਕਤੀ (Discriminating Faculty) ਨੂੰ ਤਿੱਖਾ ਨਹੀਂ ਕਰਦੀ ਅਤੇ ਉਹ ਅਜ਼ਾਦਾਨਾ ਤੌਰ ਤੇ ਕਿਸੇ ਅਜਿਹੇ ਮਸਲੇ ਨੂੰ ਸਮਝਣ ਅਤੇ ਨਜਿੱਠਣ ਲਈ ਤਿਆਰ ਨਹੀਂ ਹੋ ਸਕਦਾ। ਬੇਸ਼ਕ ਅਨੁਭਵੀ ਟੀਮਾਂ ਨਾਲ ਜਾ ਕੇ ਵੀ ਸਿੱਖਿਆ ਜਾ ਸਕਦਾ ਹੈ। ਫਿਰ ਵੀ ਰਿਪਰੋਟਿੰਗ ਵੇਲੇ ਜੇ ਪੜਤਾਲੀਆਂ ਕਮੇਟੀਆਂ ਅਜਿਹੇ ਵੇਰਵੇ ਵੀ ਦੇ ਦਿਆ ਕਰਨ ਤਾਂ ਗੱਲ ਹੋਰ ਵੀ ਸੁਆਦਲੀ ਅਤੇ ਗਿਆਨ ਵਰਧਕ ਹੋਵੇਗੀ। ਇਸ ਨਾਲ ਦੁਹਰਾਅ ਵਾਲਾ ਪੱਖ ਵੀ ਘਟੇਗਾ।

ਏ. ਗੌਂਦਾਰਾ—ਫਰੀਦਕੋਟ

ਤੁਹਾਡੇ ਵਲੋਂ ਉਠਾਇਆ ਗਿਆ ਨੁਕਤਾ ਵਧੀਆ ਹੈ। ਅਸੀਂ ਆਸ ਕਰਦੇ ਹਾਂ ਕਿ ਸਾਡੀਆਂ ਕੇਸ ਹੱਲ ਕਰਨ ਵਾਲੀਆਂ ਟੀਮਾਂ ਕੇਸ ਦੀ ਰਿਪੋਰਟ ਮੈਗਜ਼ੀਨ ਨੂੰ ਭੇਜਦੇ ਸਮੇਂ ਇਹਨਾਂ ਗੱਲਾਂ ਦਾ ਖਿਆਲ ਰਖਣਗੀਆਂ ਤਾਂ ਜੋ ਇਹ ਰਿਪੋਰਟਾਂ ਵੱਧ ਦਿਲਚਸਪ ਅਤੇ ਜਾਣਕਾਰੀ ਦੇਣ ਵਾਲੀਆਂ ਬਣ ਸਕਣਗੀਆਂ।

### ਕੁਝ ਸੁਝਾਅ

—ਮੈਗਜ਼ੀਨ ਲਈ ਕੁਝ ਸੁਝਾਅ ਲਿਖ ਰਿਹਾ ਹਾਂ ਸ਼ਾਮਲ ਨਾ ਵੀ ਕਰਨਾ ਹੋਵੇ ਤਾਂ ਇਕ ਵਾਰ ਵਿਚਾਰ ਜ਼ਰੂਰ ਲੈਣਾ।

1. ਸੰਪਾਦਕੀ ਜੋ ਪ੍ਰਹਿਲੇ ਪੰਨੇ ਤੋਂ ਸ਼ੁਰੂ ਹੁੰਦੀ ਹੈ ਇਕੋ ਜਗ੍ਹਾ ਇਕੱਠੀ ਦੇਣ ਦੀ ਕੋਸ਼ਿਸ਼ ਕਰਿਆ ਕਰੋ।

2. ਇਸ ਤੋਂ ਅੱਗੇ ਹਰ ਵਾਰ ਕਿਸੇ ਅਜਿਹੀ ਬਿਮਾਰੀ ਬਾਰੇ ਕਿਸੇ ਚੰਗੇ ਡਾਕਟਰ ਵੱਲੋਂ ਜਾਣਕਾਰੀ ਲਈ ਜਾਵੇ ਜਿਸ ਬਿਮਾਰੀ ਬਾਰੇ ਸਾਡੇ ਵਿਚ ਗਲਤ ਵਿਚਾਰ (ਰਹੱਸਮਈ ਗੱਲਾਂ) ਪਾਏ ਜਾਂਦੇ ਹੋਣ।

3. ਇਸ ਤੋਂ ਬਾਅਦ ਕੋਈ ਅਜਿਹਾ ਲੇਖ ਹੋਣਾ ਚਾਹੀਦਾ ਹੈ ਜਿਸ ਵਿਚ ਇਸ ਤਰ੍ਹਾਂ ਦੀ ਜਾਣਕਾਰੀ ਵਾਲੇ ਲੇਖ ਹੋਣੇ ਚਾਹੀਦੇ ਹਨ ਜਿਵੇਂ ਕਿ ਅੰਧਵਿਸ਼ਵਾਸ਼ ਅਤੇ ਪ੍ਰਚੀਨ ਭਾਰਤ, ਅੰਧਵਿਸ਼ਵਾਸ਼ ਅਤੇ ਵਿਗਿਆਨ, ਅੰਧ-ਵਿਸ਼ਵਾਸ਼ ਅਤੇ ਔਰਤ, ਅੰਧ-ਵਿਸ਼ਵਾਸ਼ ਅਤੇ ਅਜੋਕਾ ਸਮਾਜ ਆਦਿ।

4. 'ਆਲੇ ਦੁਆਲੇ ਵਿਚੋਂ' ਸਿਰਲੇਖ ਹੇਠ ਸਾਡੇ ਆਲੇ ਦੁਆਲੇ ਵਾਪਰਣ ਵਾਲੀਆਂ ਘਟਨਾਵਾਂ ਦੀ ਰਿਪੋਰਟ ਹੋਣੀ ਚਾਹੀਦੀ ਹੈ।

5. 'ਆਉ ਕੁਝ ਸਿੱਖੀਏ' ਸਿਰਲੇਖ ਹੇਠ ਹਰ ਵਾਰ ਕੁਝ ਵਿਗਿਆਨਕ ਖੇਡਾਂ ਬਾਰੇ ਜਾਣਕਾਰੀ ਹੋਣੀ ਚਾਹੀਦੀ ਹੈ।

6. ਸ਼ੰਕਾ ਨਵਿਰਤੀ ਠੀਕ ਹੈ।

7. 'ਰਹੱਸਮਈ ਘਟਨਾਵਾਂ ਦੀ ਪੜਤਾਲ ਕਿਵੇਂ ਕਰੀਏ ?' ਜਾਂ 'ਵਿਗਿਆਨਕ ਸੋਚ ਕਿਵੇਂ ਅਪਣਾਈਏ ?' ਸਿਰਲੇਖ ਹੇਠ ਲੜੀਵਾਰ ਸਿਲਸਲਾ ਸ਼ੁਰੂ ਕਰੋ।

ਜਸ ਦਵਿੰਦਰ-ਰੱਤੀ
ਧਰਮਕੋਟ

ਤੁਹਾਡੇ ਸੁਝਾਅ ਨੋਟ ਕਰ ਲਏ ਗਏ ਹਨ। ਜਿਸ ਤਰ੍ਹਾਂ ਕਿ 'ਸੰਪਾਦਕ ਦੀ ਚਿੱਠੀ' ਵਿਚ ਲਿਖਿਆ ਗਿਆ ਹੈ ਅਸੀਂ ਹੋਰ ਪਾਠਕਾਂ ਤੋਂ ਵੀ ਆਸ ਕਰਦੇ ਹਾਂ ਕਿ ਉਹ ਮੈਗਜ਼ੀਨ ਲਈ ਆਪਣੇ ਸੁਝਾਅ ਇਸ ਤਰਾਂ ਠੋਸ ਰੂਪ ਵਿਚ ਭੇਜਣਗੇ।

### ਸ਼ਬਦ ਹਰੀਜਨ ਬਾਰੇ

—ਇਸ ਮੈਗਜ਼ੀਨ ਵਿਚਲਾ ਮੈਟਰ ਬਹੁਤ ਹੀ ਪ੍ਰਭਾਵ-ਸ਼ਾਲੀ ਅਤੇ ਸਮਝਣ ਵਿਚ ਕਾਫੀ ਆਸਾਨ ਹੁੰਦਾ ਹੈ। ਇਸ ਵਿਸ਼ੇ ਤੇ ਪੰਜਾਬੀ ਸਾਹਿਤ ਵਿਚ ਬਹੁਤ ਹੀ ਘਾਟ ਰੜਕਦੀ ਹੈ ਜਿਸਨੂੰ ਦੂਰ ਕਰਨ ਲਈ ਤੁਸੀਂ ਜੋ ਯਤਨ ਕਰ ਰਹੇ ਹੋ ਉਹ ਸਰਾਹੁਣ ਯੋਗ ਹਨ।

ਪਰ ਇਸ ਵਾਰ ਜਨਵਰੀ-ਫਰਵਰੀ 88 ਅੰਕ ਵਿਚ ਜੋ ਛੋਟਾ ਜਿਹਾ ਆਰਟੀਕਲ ਲਿਖਿਆ ਗਿਆ ਹੈ ਉਸਦਾ ਹੈਡਿੰਗ ਪੜ੍ਹਕੇ ਬਹੁਤ ਹੀ ਹੈਰਾਨੀ ਹੋਈ।



ਹੈਡਿੰਗ ਹੈ—'ਦੇਵੀ, ਜੋ ਹਰੀਜਨ ਔਰਤਾਂ ਤੇ ਦਾ ਬਲਾਤਕਾਰ ਕਹਿਰ ਢਾਉਂਦੀ ਹੈ'

ਜੇਕਰ ਇਹੋ ਲਫਜ਼ ਕਿਸੇ ਹੋਰ ਮੈਗਜ਼ੀਨ ਵਿਚ ਹੁੰਦੇ ਤਾਂ ਵੱਖਰੀ ਗੱਲ ਸੀ। ਇਸ ਵਿਚ ਸ਼ਕ ਨਹੀਂ ਕਿ ਤੁਸੀਂ ਸਿਆਣੇ, ਸਮਝਦਾਰ ਅਤੇ ਆਲੇ ਦੁਆਲੇ ਦੀ ਜਾਣਕਾਰੀ ਰੱਖਦੇ ਹੋ, ਤੁਹਾਡੇ ਵਿਚ ਕੋਈ ਸਵਾਰਥ ਵੀ ਨਹੀਂ ਹੈ। ਪਰ ਲਫਜ਼ ਹਰੀਜਨ ਪਾਬੰਦੀ ਲੱਗਣ ਦੇ ਬਾਬਜੂਦ ਵੀ ਤੁਹਾਡੇ ਇਸ ਸੈਗਜ਼ੀਨ ਵਿਚ ਕਿਉਂ ਛਪਿਆ ਹੈ ? ਤੁਹਾਨੂੰ ਪਤਾ ਤਾਂ ਹੋਵੇਗਾ ਹੀ ਪਰ ਮੈਂ ਇਕ ਵਾਰ ਫਿਰ ਤੁਹਾਨੂੰ ਯਾਦ ਦਿਵਾਉਣੀ ਚਾਹੁੰਦਾ ਹਾਂ ਕਿ ਲਫਜ਼ ਹਰੀਜਨ M. K. ਗਾਂਧੀ ਨੇ ਹੀ ਗਰੀਬ ਤੇ ਲਿਤਾੜੇ ਲੋਕਾਂ ਨੂੰ ਧੋਖੇ ਨਾਲ ਦਿੱਤਾ ਸੀ ਕਿ ਇਸਦਾ ਮਤਲਬ ਹੈ ਹਰੀ ਦੇ ਜਨ-ਭਗਵਾਨ ਦੇ ਬੰਦੇ। ਪਰ ਸਿਰਫ ਗਰੀਬ, ਲਿਤਾੜੇ ਤੇ ਪਛੜੇ ਲੋਕ ਹੀ ਕਿਉਂ ਰੱਬ ਦੇ ਬੰਦੇ ਹੋਏ ਬਾਕੀ ਕਿਉਂ ਨਹੀਂ ? ਅਸਲ ਵਿਚ ਇਹ ਨਾਮ ਤਾਂ ਮੰਦਰਾਂ ਦੇ ਪੁਜਾਰਿਆਂ ਵਾਸਤੇ ਰੱਖੀਆਂ ਦੇਵਦਾਸੀਆਂ ਤੋਂ ਜੋ ਔਲਾਦ ਪੈਦਾ ਹੁੰਦੀ ਸੀ ਉਸ ਨੂੰ ਹਰੀ+ਜਨ ਕਹਿੰਦੇ ਸਨ। ਭਾਵ ਜਿਸਦੇ ਪਿਉ ਦਾ ਪਤਾ ਨਾਂ ਹੋਵੇ ਜਾਂ ਜੋ ਕਿਸੇ ਹੋਰ ਦੀ ਔਲਾਦ ਹੋਵੇ। ਕੀ ਤੁਸੀਂ ਇਸ ਸ਼ਬਦ ਨਾਲ ਸਹਿਮਤ ਹੋ ?

ਇਸ ਸ਼ਬਦ ਤੇ ਪੰਜਾਬ ਸਰਕਾਰ ਵਲੋਂ ਵੀ ਪਾਬੰਦੀ ਲਗਾਈ ਹੋਈ ਹੈ। (ਪਾਬੰਦੀ ਵਾਲੇ ਸਰਕੂਲਰ ਦੀ ਕਾਪੀ ਨਾਲ ਭੇਜੀ ਗਈ ਹੈ) ਆਸ ਹੈ ਅੱਗੇ ਤੋਂ ਸ਼ਬਦ ਹਰੀਜਨ ਦੀ ਜਗ੍ਹਾ ਹੋਰ ਸ਼ਬਦ ਵਰਤਣ ਦੀ ਖੇਚਲ ਕਰੋਗੇ।

ਰੂਪ ਲਾਲ ਚੋਹਾਨ
ਰੁੜਕਾ ਖੁਰਦ (ਜਲੰਧਰ)

ਇਹੀ ਇਤਰਾਜ ਨਕੋਦਰ ਤੋਂ ਕਿਉਕਲੀ ਚੰਦਰ ਵੱਲੋਂ ਵੀ ਪ੍ਰਗਟ ਕੀਤਾ ਗਿਆ ਹੈ।

ਇਹ ਸ਼ਬਦ ਅਣਜਾਣੇ ਜਾਂ ਕਹਿ ਲਵੋ ਕੁਝ ਬੇਧਿ-ਆਨੀ ਵਿਚ ਹੀ ਵਰਤਿਆ ਗਿਆ ਹੈ ਅੱਗੇ ਤੋਂ ਇਸ ਬਾਰੇ ਪੂਰਾ ਖਿਆਲ ਰੱਖਿਆ ਜਾਵੇਗਾ। ਅਸੀਂ ਲਿਖਤਾਂ ਭੇਜਣ ਵਾਲੇ ਸਾਥੀਆਂ ਤੇ ਹੋਰ ਲੇਖਕਾਂ ਨੂੰ ਅਪੀਲ ਕਰਦੇ ਹਾਂ ਕਿ ਉਹ ਇਸ ਸ਼ਬਦ ਦੇ ਅਸਲੀ ਅਰਥਾਂ ਅਤੇ ਭਾਵਨਾਵਾਂ ਦਾ ਖਿਆਲ ਰੱਖਦੇ ਹੋਏ ਹਰੀਜਨ ਸ਼ਬਦ ਵਰਤਣ ਤੋਂ ਗੁਰੇਜ ਕਰਨ ਅਤੇ ਇਸਦੀ ਜਗ੍ਹਾ ਤੇ ਸ਼ੂਦਰ ਜਾਂ ਕੋਈ ਹੋਰ ਠੀਕ ਸ਼ਬਦ ਵਰਤਿਆ ਜਾਵੇ।

### ਕੋਲੈਸਟਰੋਲ ਸੰਬੰਧੀ ਲੇਖ ਦੀ ਸਾਡੇ ਲਈ ਕੀ ਮਹੱਤਤਾ ਹੈ ?

—ਸੰਪਾਦਕ ਜੀ, ਜੋ ਤੁਸੀਂ ਐਤਕੀਂ 'ਵਿਗਿਆਨਕ ਵਿਚਾਰ' ਵਿਚ ਪਹਿਲਾ ਹੀ ਆਰਟੀਕਲ ਦਿੱਤਾ ਹੈ, ਕੋਲੈਸਟਰੋਲ ਇਕ ਚੁੱਪ ਚਪੀਤਾ ਕਾਤਲ'—ਮੈਂ ਇਸ ਵੱਲ ਤੁਹਾਡਾ ਧਿਆਨ ਦਵਾਉਣਾ ਚਾਹੁੰਦੀ ਹਾਂ। ਮੈਂ ਸੋਚਦੀ ਹਾਂ ਕਿ ਸਾਡੇ ਭਾਰਤ ਵਰਗੇ ਦੇਸ਼ ਵਿਚ ਤੇ ਪੰਜਾਬ ਦੇ ਲੋਕ ਪਹਿਲਾਂ ਹੀ ਕਿੰਨਾ ਕੁ ਮੀਟ ਤੇ ਆਂਡਿਆਂ ਦਾ ਸੇਵਨ ਕਰਦੇ ਹਨ। ਕੀ ਕਹਿਣਾ ਕਦੇ 6 ਮਹੀਨਿਆਂ ਵਿਚ ਇਕ ਅੱਧ ਵਾਰ ਮੀਟ ਆਦਿ ਬਣਾ ਕੇ ਖਾ ਲਿਆ। ਇਸ ਨਾਲ ਕੋਲੈਸਟਰੋਲ ਦੀ ਕਿੰਨੀ ਕੁ ਮਾਤਰਾ ਵੱਧ ਜਾਵੇਗੀ ? ਹਾਂ ਇਕ ਗੱਲ ਜ਼ਰੂਰ ਹੈ ਕਿ ਇਸ ਲੇਖ ਨੂੰ ਪੜ੍ਹ ਕੇ ਜਿਹੜੇ ਲੋਕ ਕਦੇ ਕਦਾਈਂ ਵਰਤੋਂ ਕਰਦੇ ਸੀ ਉਹ ਵੀ ਹਟ ਜਾਣਗੇ। ਜਿੱਥੇ ਲੋਕ ਤਿੰਨ-ਤਿੰਨ ਮਹੀਨੇ ਲਗਾਤਾਰ ਸਰੋਂ ਦਾ ਸਾਗ ਹੀ ਖਾਂਦੇ ਹਨ, ਉਥੇ ਇਸ ਲੇਖ ਦੀ ਕਿੰਨੀ ਕੁ ਮਹੱਤਤਾ ਰਹਿ ਜਾਂਦੀ ਹੈ। ਮੀਟ ਆਂਡੇ ਦੀ ਵੱਧ ਵਰਤੋਂ ਤਾਂ ਅਮੀਰ ਲੋਕਾਂ ਵਿਚ ਹੀ ਹੁੰਦੀ ਹੈ, ਜੇ ਅਮੀਰ ਮਰਦਾ ਹੈ ਤਾਂ ਮਰੇ। ਬਾਕੀ ਜਨਤਾ ਨੂੰ ਤਾਂ ਪਹਿਲਾਂ ਹੀ ਮੀਟ ਆਂਡਾ ਨਸੀਬ ਨਹੀਂ ਹੁੰਦਾ।

ਇਹ ਲੇਖ ਜੇ ਤੁਸੀਂ ਯੂਰਪ ਦੇ ਕਿਸੇ ਦੇਸ਼ ਦੇ ਮੈਗਜ਼ੀਨ ਵਿਚ ਦੇ ਦਿੰਦੇ ਤਾਂ ਠੀਕ ਸੀ। ਉਥੇ ਫਾਇਦਾ ਹੋ ਸਕਦਾ ਸੀ ਕਿਉਂਕਿ ਉਹਨਾਂ ਲੋਕਾਂ ਦੀ ਜਿਆਦਾ ਨਿਰਭਰਤਾ ਮੀਟ, ਆਂਡੇ ਤੇ ਹੈ। ਇਸ ਲਈ ਇਹੋ ਜਿਹੇ ਲੇਖ ਅੱਗੇ ਤੋਂ ਵਿਚਾਰ ਕੇ 'ਵਿਗਿਆਨਕ ਵਿਚਾਰ' ਵਿਚ ਦਿਆ ਕਰੋ।

ਮਹਿੰਦਰ ਕੋਰ
ਸੇਖਾਂ ਕਲਾਂ (ਫਰੀਦਕੋਟ)

### ਹਿਪਨੋਟਿਜ਼ਮ ਬਾਰੇ

ਬਹੁਤ ਸਾਰੇ ਪਾਠਕਾਂ ਨੇ ਆਪਣੇ ਖੱਤਾਂ ਵਿਚ ਹਿਪਨੋ-ਟਿਜ਼ਮ (ਸੰਮੋਹਿਕ ਨੀਂਦ) ਬਾਰੇ ਜਾਣਨਾ ਚਾਹਿਆ ਹੈ ਜਾਂ ਹਿਪਨੋਟਿਜ਼ਮ ਕਰਨਾ ਸਿੱਖਣ ਦੀ ਇੱਛਾ ਜਾਹਿਰ ਕੀਤੀ ਹੈ। ਇਹਨਾਂ ਪਾਠਕਾਂ ਦੀ ਜਾਣਕਾਰੀ ਲਈ ਦੱਸਿਆ ਜਾਂਦਾ ਹੈ ਕਿ ਹਿਪਨੋਟਿਜ਼ਮ ਸੰਬੰਧੀ ਬੁਨਿਆਦੀ ਜਾਣਕਾਰੀ ਕਾਫ਼ੀ ਵਿਸਥਾਰ ਵਿਚ ਤਰਕਸ਼ੀਲ ਦੇ ਅੰਕ ਨੰ: 3 ਅਤੇ 4 ਵਿਚ ਦਿੱਤੀ ਗਈ ਹੈ। ਹੁਣ ਇਹ ਅੰਕ 'ਤਰਕਸ਼ੀਲ' ਦੀ 6 ਅੰਕਾਂ ਦੀ ਫਾਇਲ ਦੇ ਰੂਪ ਵਿਚ M. O. ਰਾਹੀਂ 15 ਰੁਪੈ ਭੇਜ ਕੇ ਮੰਗਵਾਏ ਜਾ ਸਕਦੇ ਹਨ ਜਾਂ ਰੈਸ਼ਨਲਿਸਟ ਸੁਸਾਇਟੀ ਦੇ ਮੈਂਬਰਾਂ ਤੋਂ ਵੀ ਇਹ ਫਾਈਲ ਪ੍ਰਾਪਤ ਕੀਤੀ ਜਾ ਸਕਦੀ ਹੈ। ਡਾਕ ਰਾਹੀਂ ਮੰਗਵਾਉਣ ਦਾ ਪਤਾ ਹੈ।

ਜੀਵਨ ਲਾਲ ਸੁਹਿਣਾ
ਸੁਖਾਨੰਦ ਬਸਤੀ, ਤਪਾ (ਜਿਲਾ ਸੰਗਰੂਰ)

ਹਿਪਨੋਟਿਜ਼ਮ ਬਾਰੇ ਅਸਲੀ ਰੂਪ ਵਿਚ ਜਾਨਣ ਲਈ ਜਾਂ ਸਿੱਖਣ ਲਈ ਆਪਣੇ ਨੇੜਲੀ ਰੈਸ਼ਨਲਿਸਟ ਸੁਸਾਇਟੀ ਦੀ ਇਕਾਈ ਨਾਲ ਸੰਪਰਕ ਕੀਤਾ ਜਾ ਸਕਦਾ ਹੈ। ਕੁਝ ਇਕਾਈਆਂ ਦੇ ਐਡਰੇਸ ਇਸੇ ਮੈਗਜ਼ੀਨ ਵਿਚ ਦਿੱਤੇ ਜਾ ਰਹੇ ਹਨ।



# ਹੱਡ-ਬੀਤੀਆਂ ਜੱਗ-ਬੀਤੀਆਂ

### ਨੂੰਹ ਦਾ ਤਰਕ

ਇਹ ਠੀਕ ਹੈ ਕਿ ਅੰਧ ਵਿਸ਼ਵਾਸ਼ੀਆਂ ਨੂੰ ਸਮਝਾਉਣਾ ਬੜਾ ਮੁਸ਼ਕਿਲ ਹੁੰਦਾ ਹੈ। ਪਰ ਜੇ ਉਹਨਾਂ ਨੂੰ ਤਰਕ ਨਾਲ ਸਮਝਾਇਆ ਜਾਵੇ ਤਾਂ ਜ਼ਰੂਰ ਉਹਨਾਂ ਦਾ ਦਿਮਾਗ ਸੋਚਣ ਲਈ ਮਜਬੂਰ ਹੋ ਜਾਂਦਾ ਹੈ। ਅਜਿਹਾ ਹੀ ਇਕ ਪੜ੍ਹੀ-ਲਿਖੀ ਨੂੰਹ ਨੇ ਕੀਤਾ । ਵਿਆਹ ਨੂੰ ਹਾਲੇ ਥੋੜੇ ਦਿਨ ਹੀ ਹੋਏ ਸਨ। ਨੂੰਹ ਨੇ ਵੇਖਿਆ ਕਿ ਉਸਦੀ ਸੱਸ ਹਰ ਰੋਜ਼ ਨਹਾ ਕੇ ਸੁਬ੍ਹਾ ਲੱਡੂ ਲੈ ਕੇ ਮੰਦਰ ਜਾਂਦੀ ਹੈ। ਇਕ ਦਿਨ ਨੂੰਹ ਵੀ ਨਾਲ ਚਲੀ ਗਈ। ਉਸਨੇ ਦੇਖਿਆ ਕਿ ਉਸਦੀ ਸੱਸ ਨੇ ਇਕ ਲੱਡੂ ਗਨੇਸ਼ ਦੀ ਮੂਰਤੀ ਅੱਗੇ ਰੱਖ ਦਿੱਤਾ ਤੇ ਦੂਜਾ ਗਾਂ ਦੀ ਮੂਰਤੀ ਅੱਗੇ, ਬਾਕੀ ਵੰਡ ਦਿੱਤੇ। ਦੂਜੇ ਦਿਨ ਫੇਰ ਨੂੰਹ ਜਲਦੀ ਨਹਾ ਕੇ ਤਿਆਰ ਹੋ ਗਈ। ਸੱਸ ਬੜੀ ਖੁਸ਼ ਹੋਈ।

ਸੱਸ ਨੇ ਲੱਡੂ ਚੁੱਕ ਲਏ ਅਤੇ ਨੂੰਹ ਨੇ ਇਕ ਡੋਲੂ ਚੁੱਕ ਲਿਆ। ਦੋਹਵੇਂ ਮੰਦਰ ਚਲੀਆਂ ਗਈਆਂ। ਹਰ ਰੋਜ਼ ਵਾਂਗ ਸੱਸ ਨੇ ਇਕ ਲੱਡੂ ਗਨੇਸ਼ ਦੀ ਮੂਰਤੀ ਅੱਗੇ ਰੱਖ ਦਿੱਤਾ ਤੇ ਦੂਜਾ ਗਾਂ ਦੀ ਮੂਰਤੀ ਅੱਗੇ। ਨੂੰਹ ਨੇ ਝੱਟ ਗਾਂ ਥੱਲੇ ਡੋਲੂ ਧਰ ਲਿਆ। "ਮਾਂ ਜੀ ਮੈਂ ਥੋੜਾ ਜਿਹਾ ਦੁੱਧ ਚੋਅ ਲਾਂ, ਚਾਹ ਕਰਲਾਂਗੇ ਆਪਾਂ ਘਰੇ ਜਾ ਕੇ।"

"ਕਮਲੀ ਹੋ ਗਈ ਬਹੂ ! ਪੱਥਰ ਦੀ ਗਾਂ ਦੁੱਧ ਕਿਵੇਂ ਦੇਊ ?"

"ਤੇ ਮਾਂ ਜੀ ਇਹ ਪੱਥਰ ਦੀ ਗਾਂ ਲੱਡੂ ਕਿਵੇਂ ਖਾਊ ?"

ਸੱਸ ਨੂੰ ਕੋਈ ਗੱਲ ਨਹੀਂ ਸੀ ਔੜ ਰਹੀ। ਨੂੰਹ ਦੇ ਤਰਕ ਦਾ ਸੱਸ ਤੇ ਬੜਾ ਪ੍ਰਭਾਵ ਪਿਆ । ਇਸ ਤਰਕਵਾਦੀ ਪ੍ਰਭਾਵ ਨਾਲ ਉਸਨੂੰ ਹੋਰ ਗੱਲਾਂ ਵੀ ਸਮਝਾਉਣੀਆਂ ਬੜੀਆਂ ਸੌਖੀਆਂ ਹੋ ਗਈਆਂ।

ਰਾਜ ਕੁਮਾਰ
ਜੈ ਸਿੰਘ ਵਾਲਾ (ਬਠਿੰਡਾ)

### ਮੱਖੀਆਂ ਦੇ ਡੰਗਾਂ ਦਾ ਪ੍ਰਸ਼ਾਦ

ਬੀਤੇ ਦਿਨੀਂ ਪਿੰਡ ਭੱਦਲਥੂਹਾ (ਪਟਿਆਲਾ) ਦੀ ਇਕ ਔਰਤ (ਜਿਸ ਨੂੰ ਸਾਧਾਂ ਸੰਤਾਂ ਪ੍ਰਤੀ ਸ਼ਰਧਾ ਸੀ) ਹੈਬਤਪੁਰ ਪਿੰਡ ਵਿਖੇ ਇਕ ਪੀਰ—ਰੂਪਾਪੀਰ—ਦੀ ਸਮਾਧ ਤੇ ਦੁੱਧ ਅਤੇ ਖੀਰ ਚੜਾਉਣ ਗਈ। ਉਹ ਸ਼ਰਧਾ ਦੇ 'ਤਿਲ-ਫੁੱਲ' ਚੜ੍ਹਾ ਵਾਪਸ ਮੁੜਨ ਹੀ ਲੱਗੀ ਸੀ ਕਿ ਅਚਾਨਕ ਸਮਾਧ ਦੇ ਆਲੇ ਦੁਆਲੇ ਦਰਖਤਾਂ ਦੇ ਝੁੰਡ 'ਚੋਂ ਡੂੰਮਣੇ ਮਖ਼ਿਆਲ (ਸ਼ਹਿਦ) ਦੀਆਂ ਮੱਖੀਆਂ ਉਠ ਪਈਆਂ ਤੇ ਉਹ ਟੁੱਟ ਪਈਆਂ। ਉਸ ਸ਼ਰਧਾਲੂ ਔਰਤ ਅਤੇ ਉਸਦੀ ਗੋਦ ਚੁੱਕੀ ਬੱਚੀ ਤੇ—ਡਰ ਦੇ ਮਾਰੇ ਉਸ ਨੇ ਹਾਲ ਦੁਹਾਈ ਪਾਈ। ਪਰ ਸਮਾਧ ਅੰਦਰ ਬਰਾਜਮਾਨ ਸਾਧ ਨੇ ਮੱਖੀਆਂ ਕੋਲੋਂ ਡਰਦੇ ਨੇ ਬੂਹਾ ਬੰਦ ਕਰ ਲਿਆ ਤੇ ਔਰਤ ਵੱਲੋਂ ਬੂਹਾ ਵਾਰ ਵਾਰ ਖੜਕਾਉਣ ਤੇ ਵੀ ਨਾ ਖੋਲ੍ਹਿਆ ਗਿਆ। ਖੋਲ੍ਹੇ ਵੀ ਕਿਉਂ ? ਉਹ ਕਿਉਂ ਮੱਖੀਆਂ ਦੇ ਡੰਗ ਖਾਵੇ। ਉਹ ਤਾਂ ਜਾਣਦਾ ਸੀ ਕਿ ਅਜਿਹੀ ਔਖੀ ਘੜੀ 'ਚ ਜੇ ਬੂਹਾ ਖੋਲ੍ਹਿਆ ਤਾਂ ਕਿਸੇ 'ਰੂਪਾ ਪੀਰ' ਨੇ ਸਹਾਇਤਾ ਨਹੀਂ ਕਰਨੀ ! । ਲੱਖ ਕੋਸ਼ਿਸ਼ਾਂ ਦੇ ਬਾਵਜੂਦ ਸ਼ਰਧਾਲੂ ਔਰਤ ਆਪਣੇ ਆਪ ਨੂੰ ਅਤੇ ਮੱਖੀਆਂ ਦੇ ਡੰਗਾਂ ਤੋਂ ਬਚਾਅ ਨਾ ਸਕੀ। ਬਿੱਲਕੁਲ ਉਸੇ ਸਮੇਂ ਜਦੋਂ ਸ਼ਹਿਦ ਦੀਆਂ ਮੱਖੀਆਂ 'ਰੂਪਾ ਪੀਰ' ਤੋਂ ਬੇਖਬਰ ਆਪਣੇ ਸ਼ਿਕਾਰ ਉੱਪਰ ਟੁੱਟ ਚੁੱਕੀਆਂ ਸਨ, ਗੁਰਦਰਸ਼ਨ ਉਰਫ ਕਾਲਾ ਸਮਾਧ ਦੇ ਪਾਸੋਂ ਗੁਜਰ ਰਿਹਾ ਸੀ ਉਸਦੇ ਅਚਾਨਕ ਦਿਮਾਗ਼ 'ਚ ਇਹ ਗੱਲ ਆਈ ਕਿ ਮੱਖੀਆਂ ਧੂੰਏ ਤੋਂ ਡਰਦੀਆਂ ਭੱਜ ਜਾਂਦੀਆਂ ਹਨ। ਉਸ ਨੇ ਇਕ ਕੱਪੜੇ ਨੂੰ ਅੱਗ ਲਾ ਕੇ ਧੂੰਆਂ ਕੀਤਾ ਤੇ ਵਿਚਾਰੀ ਸ਼ਰਧਾਲੂ ਔਰਤ ਜਿਸ ਨੂੰ ਆਪਣੇ ਰੂਪਾ ਪੀਰ ਜੀ ਮਹਾਰਾਜ ਤੇ ਅਥਾਹ ਸ਼ਰਧਾ ਸੀ, ਨੂੰ ਮੁਕਤ ਕਰਵਾਇਆ। ਦੇਵੀ ਦੇਵਤਿਆਂ ਤੇ ਪੀਰਾਂ ਦੇ ਅਸਰ-ਪ੍ਰਭਾਵ ਤੋਂ ਅਣਜਾਣ ਬੱਚੀ ਨੂੰ ਵੀ ਮੱਖੀਆਂ ਦੇ ਡੰਗਾਂ ਦਾ ਤਸ਼ੱਦਦ ਸਹਿਣਾ ਪਿਆ।

ਘਰ ਆ ਕੇ ਡਾ. ਸਤਪਾਲ ਪਾਸੋਂ ਟੀਕੇ ਲਗਵਾਏ ਤੇ ਮੱਖੀਆਂ ਦੀ ਜ਼ਹਿਰ ਤੇ ਕੰਟਰੋਲ ਕੀਤਾ।

ਸੋ ਇਹ ਦੇਖੀ ਪਰਖੀ ਗੱਲ ਹੈ ਕਿ ਮੱਖੀਆਂ ਜਾਂ ਕੋਈ ਵੀ ਖਤਰਨਾਕ ਜ਼ਹਿਰੀਲਾ ਜਾਨਵਰ ਬਾਬੇ ਪੀਰਾਂ ਦੀਆਂ ਸ਼ਕਤੀਆਂ ਤੋਂ ਬੇਖਬਰ ਹੁੰਦੇ ਹਨ । ਪਰ ਕਿਸੇ ਵੀ ਵਿਗਿਆਨਕ ਢੰਗ ਨਾਲ ਉਨ੍ਹਾਂ ਤੇ ਕੰਟਰੋਲ ਕੀਤਾ ਜਾ ਸਕਦਾ ਹੈ। ਸੋ ਅਸਲ ਸ਼ਕਤੀ ਵਿਗਿਆਨ ਕੋਲ ਹੈ ਨਾ ਕਿ ਪੀਰਾਂ ਬਾਬਿਆਂ ਕੋਲ ।

ਬਾਬਾ ਬੰਤ ਸਿੰਘ
ਭਦਲਥੂਹਾ (ਪਟਿਆਲਾ)



## ਸ਼ੋਕ ਸਮਾਚਾਰ

ਸਾਥੀ ਦਰਸ਼ਨ ਸਿੰਘ 'ਛਿੰਦਾ' ਪਿੰਡ ਪੰਜ ਗਰਾਈਂ ਕਲਾਂ ਜ਼ਿਲਾ ਫਰੀਦਕੋਟ ਪਿਛਲੇ ਦਿਨੀਂ ਅਚਾਨਕ ਇੱਕ ਹਾਦਸੇ ਦਾ ਸ਼ਿਕਾਰ ਹੋ ਕੇ ਸਾਡੇ ਕਾਫਲੇ ਵਿੱਚੋਂ ਸਦਾ ਲਈ ਵਿੱਛੜ ਗਿਆ । ਸਾਥੀ ਦਰਸ਼ਨ ਜੋ ਕਿ ਇਨਕਲਾਬੀ ਲਹਿਰ ਦੇ ਘੇਰੇ ਵਿੱਚ ਐਮਰਜੈਂਸੀ ਦੌਰਾਨ ਆਇਆ ਸੀ, ਇਨਕਲਾਬੀ ਲਹਿਰ ਦੇ ਅਨੇਕਾਂ ਉਤਰਾਵਾਂ ਚੜ੍ਹਾਵਾਂ ਦੌਰਾਨ ਵੀ ਆਪਣੇ ਲੋਕ-ਪੱਖੀ ਵਿਚਾਰਾਂ ਤੇ ਦ੍ਰਿੜ੍ਹ ਰਿਹਾ ਅਤੇ ਹਰ ਘੋਲ ਦੀਆਂ ਮੂਹਰਲੀਆਂ ਸਫਾਂ ਵਿੱਚ ਰਿਹਾ।

ਧਾਰਮਿਕ ਮੁੜ-ਸੁਰਜੀਤੀ ਦੀ ਲਹਿਰ ਦੀ ਚੜ੍ਹਤ ਅਤੇ ਇਨਕਲਾਬੀ ਜਮਹੂਰੀ ਲਹਿਰ ਦੀ ਮੁਕਾਬਲਤਨ ਕਮਜ਼ੋਰੀ ਦੌਰਾਨ ਵੀ ਸਾਥੀ ਸਦਾ ਸਰਗਰਮ ਰਿਹਾ। ਜਦੋਂ ਤਰਕਸ਼ੀਲ ਲਹਿਰ ਪੰਜਾਬ ਵਿੱਚ ਆਈ ਤਾਂ ਸਾਥੀ ਪਿੰਡ ਪੰਜ ਗਰਾਈਂ ਯੂਨਿਟ ਦਾ ਮੈਂਬਰ ਅਤੇ ਸਰਗਰਮ ਵਰਕਰ ਰਿਹਾ। ਆਪਣੇ ਮਿਲਾਪੜੇ ਅਤੇ ਨਿੱਘੇ ਸੁਭਾਅ ਸਦਕਾ ਆਪਣੇ ਸਾਥੀਆ ਵਿਚਕਾਰ ਸਦਾ ਹਰ ਮਨ ਪਿਆਰਾ ਰਿਹਾ । ਅਸੀਂ 12 ਜਨਵਰੀ 1988 ਨੂੰ ਵਿੱਛੜ ਚੁੱਕੇ ਇਸ ਸਾਥੀ ਦੀ ਬੇਵਕਤੀ ਮੌਤ 'ਤੇ ਡੂੰਘੇ ਗ਼ਮ ਅਤੇ ਅਫ਼ਸੋਸ ਦਾ ਪ੍ਰਗਟਾਵਾ ਕਰਦੇ ਹਾਂ ਅਤੇ ਪ੍ਰੀਵਾਰ ਦੇ ਗ਼ਮ ਵਿੱਚ ਸ਼ਰੀਕ ਹੁੰਦੇ ਹਾਂ।

## ਸ਼ੋਕ ਮਤਾ

ਪੰਜਾਬ ਅੰਦਰ ਪਿਛਲੇ ਕਈ ਸਾਲਾਂ ਤੋਂ ਚੱਲ ਰਹੀ ਕਤਲਾਂ ਦੀ ਹਨੇਰੀ ਵਿੱਚ ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਸ੍ਰੀ ਬਖਸ਼ੀਸ਼ ਰਾਏ ਨੂੰ ਕਤਲ ਕਰ ਦਿੱਤਾ ਗਿਆ। ਤਰਕਸ਼ੀਲ ਸੁਸਾਇਟੀ ਦੀ ਸੂਬਾ ਕਮੇਟੀ ਸਾਥੀ ਬਖਸ਼ੀਸ਼ ਰਾਏ ਕਾਲੇ ਕੇ ਦੇ ਫਿਰਕੂ ਜਨੂੰਨੀਆਂ ਵਲੋਂ ਕੀਤੇ ਜ਼ਾਲਮਾਨਾ ਕਤਲ ਦੀ ਨਿਖੇਧੀ ਕਰਦੀ ਹੈ ਅਤੇ ਸਰਕਾਰ ਪਾਸੋਂ ਇਹ ਜ਼ੋਰਦਾਰ ਮੰਗ ਕਰਦੀ ਹੈ ਕਿ ਉਸ ਦੇ ਕਾਤਲਾਂ ਨੂੰ ਛੇਤੀ ਤੋਂ ਛੇਤੀ ਗ੍ਰਿਫਤਾਰ ਕੀਤਾ ਜਾਵੇ।

ਰੈਸ਼ਨਲਿਸਟ ਸੋਸਾਇਟੀ ਪੰਜਾਬ ਦੇ ਵੱਖ ਵੱਖ ਜ਼ਿਲਿਆਂ ਦੇ ਅਹੁਦੇਦਾਰ ਅਤੇ ਉਹਨਾਂ ਦੇ ਸੰਪਰਕ ਐਡਰੈੱਸ ਹੇਠ ਦਿੱਤੇ ਜਾ ਰਹੇ ਹਨ। ਪਾਠਕ ਸਾਥੀਆਂ ਨੂੰ ਅਪੀਲ ਹੈ ਕਿ ਕੇਸਾਂ ਆਦਿ ਦੇ ਸਬੰਧ ਵਿਚ, ਮੈਂਬਰਸ਼ਿਪ ਲੈਣ ਲਈ ਜਾਂ ਹੋਰ ਜਥੇਬੰਦਕ ਕੰਮਾਂ ਲਈ ਮੈਗਜ਼ੀਨ ਦੀ ਬਜਾਏ ਇਹਨਾਂ ਅਹੁਦੇਦਾਰਾਂ ਨਾਲ ਸੰਪਰਕ ਕੀਤਾ ਜਾਵੇ।

ਜ਼ਿਲਾ ਬਠਿੰਡਾ—

ਪ੍ਰਧਾਨ- ਡਾ: ਅਜੀਤ ਪਾਲ ਸਿੰਘ H. No. B-16/27, ਫੂਲ ਬਾਜ਼ਾਰ, ਰਾਮ ਪੁਰਾ ਫੂਲ

ਸਕੱਤਰ—ਗੁਰਚਰਨ ਸਿੰਘ ਖੇਮੋਆਣਾ, ਸਟੇਟ ਬੈਂਕ ਆਫ ਇੰਡੀਆ, ਬਹਿਮਣ ਦੀਵਾਨਾ (ਬਠਿੰਡਾ)

ਜ਼ਿਲਾ ਫਰੀਦਕੋਟ—

ਪ੍ਰਧਾਨ—ਕ੍ਰਿਸ਼ਨ ਲਾਲ, VPO ਬਰਗਾੜੀ, ਜ਼ਿਲਾ ਫਰੀਦਕੋਟ

ਸਕੱਤਰ—ਇਕਬਾਲ ਸਿੰਘ, VPO. ਧੂੜਕੋਟ ਚੜ੍ਹਤ ਸਿੰਘ, ਤਹਿ. ਮੋਗਾ, ਜ਼ਿਲਾ ਫਰੀਦਕੋਟ

ਜ਼ਿਲਾ ਸੰਗਰੂਰ—

ਪ੍ਰਧਾਨ—ਰਾਜਿੰਦਰ ਸਿੰਘ ਅਗਵਾੜ ਬੁੱਟਰਾਂ ਦਾ, ਭਦੌੜ, ਜ਼ਿਲਾ ਸੰਗਰੂਰ

ਸਕੱਤਰ—ਰਮੇਸ਼ ਕੁਮਾਰ, C/o ਗਿਆਨੀ ਮੈਡੀਕਲ ਹਾਲ, ਨੇੜੇ ਬੱਸ ਅੱਡਾ, ਲਹਿਰਾ ਗਾਗਾ

ਜ਼ਿਲਾ ਲੁਧਿਆਣਾ—

ਪ੍ਰਧਾਨ—ਜਗਜੀਤ ਸਿੰਘ c/o ਡਾ. ਗੁਰਮੇਲ ਸਿੰਘ, ਗੁਰੂ ਅਮਰਦਾਸ ਮਾਰਕੀਟ, ਖੰਨਾ

ਸਕੱਤਰ—ਹਰਬੰਸ ਸਿੰਘ, ਸੈਂਟਰਲ ਟੂਲ ਰੂਮ, A-5, ਫੋਕਲ ਪੁਆਇੰਟ, ਲੁਧਿਆਣਾ

ਜ਼ਿਲਾ ਰੋਪੜ—

ਪ੍ਰਧਾਨ—ਪੀ. ਪੀ. ਸਿੰਘ ਪ੍ਰੀਤ, 1537, ਟਾਈਪ-1, ਨਹੋਂ ਕਾਲੋਨੀ, ਰੋਪੜ ਥਰਮਲ ਪਲਾਂਟ, ਰੋਪੜ

ਜ਼ਿਲਾ ਹੁਸ਼ਿਆਰਪੁਰ—

ਕਨਵੀਨਰ—ਤੇਜਪਾਲ ਸਿੰਘ VPO. ਪਨਾਮ, ਤਹਿ. ਗੜ੍ਹਸ਼ੰਕਰ

ਜ਼ਿਲਾ ਜਲੰਧਰ—

ਕਨਵੀਨਰ—ਸੁਖਦੇਵ ਮਾਹੀ, ਮਹੱਲਾ ਬਾਬਾ ਰਾਧੀਆਂ, ਫਗਵਾੜਾ

ਜ਼ਿਲਾ ਕਪੂਰਥਲਾ—

ਕਨਵੀਨਰ—ਡਾ. ਸੁਖਦੇਵ ਗੁਰੂ, VPO. ਮੌਲੀ Via ਫਗਵਾੜਾ

ਜ਼ਿਲਾ ਅੰਮ੍ਰਿਤਸਰ—

ਕਨਵੀਨਰ—ਪਰਮਜੀਤ ਸਿੰਘ c/o ਡਾ: ਰਣਜੀਤ ਸਿੰਘ, ਜੀ. ਟੀ. ਰੋਡ, ਖਲਚੀਆਂ

| ਪ੍ਰਧਾਨ | ਸਕੱਤਰ | ਖਜ਼ਾਨਚੀ |
|---|---|---|
| ਰਜਿੰਦਰ ਸਿੰਘ | ਗੁਰਚਰਨ ਖੇਮੋਆਣਾ | ਕ੍ਰਿਸ਼ਨ ਲਾਲ |